# ਭਾਈ ਦਿੱਤ ਸਿੰਘ ਪੱਤ੍ਰਿਕਾ

ਮਾਰਚ 2010

ਅੰਕ-3 ਸਾਲ-1 (ਮਾਸਿਕ, ਪੰਜਾਬੀ)





## ਸਿ. ਕਪੂਰ ਸਿੰਘ ਅੰਕ



ਸ਼ਹੀਦੀ ਦਿਵਸ 23 ਮਾਰਚ ਸ. ਭਗਤ ਸਿੰਘ

8 ਮਾਰਚ, 2010
ਅੰਤਰ-ਰਾਸ਼ਟਰੀ ਮਹਿਲਾ ਦਿਵਸ



ਕਿਰਨ ਬੇਦੀ I.P.S.

ਵਿਸ਼ਵ ਹਾਕੀ ਕੱਪ
ਦਿੱਲੀ
28 ਫਰਵਰੀ-13 ਮਾਰਚ
2010

ਭਾਰਤੀ ਕਪਤਾਨ



ਰਾਜਪਾਲ ਸਿੰਘ



ਚੱਕ ਨੰਬਰ 530 ਗਾਫ਼ ਬੇ ਪਿੰਡ ਦੇ ਉਸ ਘਰ ਦਾ ਵਿਹੜਾ ਜਿੱਥੇ ਸਿਰਦਾਰ ਕਪੂਰ ਸਿੰਘ ਨੇ ਜਨਮ ਲਿਆ, ਵੱਡਾ ਹੋਇਆ ਤੇ ਡਿਪਟੀ ਦੇ ਅਹੁਦੇ ਤੇ ਪੁੱਜਾ। ਇਸ ਘਰ ਨੂੰ ਅੱਜ ਵੀ ਪਿੰਡ ਦਾ ਬੱਚਾ ਬੱਚਾ ਜ਼ੈਲਦਾਰ ਦਾ ਘਰ, ਚੁਬਾਰੇ ਵਾਲਾ ਘਰ ਤੇ ਡਿਪਟੀ ਦੇ ਘਰ ਨਾਲ ਸੰਬੋਧਨ ਕਰਦਾ ਹੈ।



ਖਾਲਸਾ ਸਕੂਲ ਲਾਇਲਪੁਰ (ਪਾਕਿਸਤਾਨ) ਮਾਸਟਰ ਤਾਰਾ ਸਿੰਘ ਜੀ, ਜਿਸਦੇ ਹੈਡ-ਮਾਸਟਰ ਸਨ ਤੇ ਸਿਰਦਾਰ ਕਪੂਰ ਸਿੰਘ ਨੇ ਹਾਈ ਸਕੂਲ ਦੀ ਵਿਦਿਆ ਇਥੋਂ ਹੀ ਪ੍ਰਾਪਤ ਕੀਤੀ ਸੀ।

ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

(ਮਾਸਿਕ, ਪੰਜਾਬੀ)

ਅੰਕ : 3 ਮਾਰਚ : 2010 ਸਾਲ : 1



*ਮਾਰਚ ਦੇ ਵਿਸ਼ੇਸ਼ ਦਿਨ:-*

1. 2 ਮਾਰਚ- ਜਨਮ ਦਿਨ ਸਿ. ਕਪੂਰ ਸਿੰਘ ਜੀ
2. 8 ਮਾਰਚ- ਅੰਤਰਰਾਸ਼ਟਰੀ ਮਹਿਲਾ ਦਿਵਸ
3. 23 ਮਾਰਚ- ਸ਼ਹੀਦੀ ਦਿਵਸ ਸ.ਭਗਤ ਸਿੰਘ ਤੇ ਸਾਥੀ

ਚੰਦਾ ਭੇਜਣ ਦਾ ਪਤਾ

ਭਾਈ ਦਿੱਤ ਸਿੰਘ ਪੱਤ੍ਰਿਕਾ

# 712, ਅਨੰਦਪੁਰ ਕੰਪਲੈਕਸ,

ਕਜਹੇੜੀ, ਯੂ.ਟੀ. ਚੰਡੀਗੜ੍ਹ।160036

ਫੋਨ:- 0172-2623163

9465216530,9316133498

E-Mail:- bhaiditsinghpatrika@yahoo.com

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 30 |
| ਪੰਜ ਸਾਲ | 900/- | $150 |
| ਲਾਈਫ ਮੈਂਬਰ | 5000/- | $1000 |

ਇੱਕ ਕਾਪੀ:- 20 ਰੁਪਏ

## ਤਤਕਰਾ





ਮੁੱਖ ਸੰਪਾਦਕ, ਪ੍ਰਕਾਸ਼ਕ, ਛਾਪਕ, ਅਤੇ ਮਾਲਕ ਸ.ਨਸੀਬ ਸਿੰਘ ਸੇਵਕ, ਨੇ ਮਜੈਸਟਿਕ ਪ੍ਰੈਸ, ਬੇ. ਸ਼ਾਪ, ਫੇਜ 7 ਮੁਹਾਲੀ, (ਪੰਜਾਬ) ਫੋਨ:- 0172-674340 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ।

ਸੰਪਾਦਕ: ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ

# ਖਾਲਸਾ ਅਖ਼ਬਾਰ ਲਾਹੌਰ

23 ਫਰਵਰੀ 1900

# *ਪੰਥ ਦੇ ਜੀਵਨ ਲਈ ਵਿਚਾਰ*

ਜਦ ਅਸੀਂ ਨਿੱਕੀਆਂ ੨ ਕੀੜੀਆਂ ਦੇ ਭੌਣ ਪਰ ਜਾ ਕੇ ਦੇਖਦੇ ਹਾਂ ਤਦ ਇੱਕ ਅਧਭੁੱਤ ਲੀਲ੍ਹਾ ਪਾਉਂਦੇ ਹਾਂ, ਜਿਸਨੂੰ ਦੇਖਕੇ ਅਸੀਂ ਇੱਕ ਉੱਤਮ ਦਿਸ਼ਟਾਂਤ ਕਰ ਸਕਦੇ ਹਾਂ॥

ਪਹਿਲੇ ਉਹ ਕੀੜੀਆਂ ਆਪਸ ਵਿੱਚ ਮਿਲਕੇ ਜਿੱਥੇ ਕਿਤੇ ਦਾਣੇਂ ਦੇਖ ਦੀਆਂ ਹਨ ਓਥੇ ਜਾ ਕੇ ਚੁਗਨ ਲੱਗ ਜਾਂਦੀਆਂ ਹਨ, ਫਿਰ ਲਿਆਕੇ ਅਪਨੀ ਖੁੱਡ ਵਿੱਚ ਕੱਠਾ ਕਰਦੀਆਂ ਰਹਿੰਦੀਆਂ ਹਨ, ਜਿਸਦਾ ਤਾਤ ਪਰਜ ਇਹ ਹੁੰਦਾ ਹੈ ਕਿ ਉਹ ਅਪਨੀ ਖੁਰਾਕ ਨੂੰ ਜਮਾਂ ਕਰਦੀਆਂ ਹਨ ਅਤੇ ਜਾਨਦੀਆਂ ਹਨ ਕਿ ਜਦ ਸਾਉਨ ਦੀ ਬਰਖਾ ਅਤੇ ਸਿਆਲੇ ਦੀਆਂ ਝੜੀਆਂ ਨਾਲ ਧਰਤੀ ਪਰ ਜਲ ਥਲ ਹੋਇ ਜਾਏਗਾ ਤਦ ਸਾਡੀ ਜਿੰਦਗੀ ਦੇ ਰੱਖਨ ਲਈ ਏਹੋ ਪੁਰਖਾਰਥ ਹੋਵੇਗਾ॥

ਇਸਤੇ ਬਿਨਾਂ ਅਸੀਂ ਇੱਕ ਹੋਰ ਭੀ ਉਨ੍ਹਾਂ ਵਿੱਚ ਗੁਣ ਦੇਖਦੇ ਹਾਂ ਕਿ ਜਦ ਉਹ ਖਯਾਲ ਕਰਦੀਆਂ ਹਨ ਕਿ ਹੁਣ ਬਰਖਾ ਪੈਣੇ ਵਾਲੀ ਹੈ ਤਦ ਉਹ ਇਹ ਸਮਝਕੇ ਕਿ ਸਾਡੇ ਬੱਚੇ ਪਾਣੀ ਵਿੱਚ ਡੁੱਬਕੇ ਨਾ ਮਰ ਜਾਣ ਤਾਂ ਉਨ੍ਹਾਂ ਅੰਡਿਆਂ ਨੂੰ ਚੁੱਕ ਕੇ ਐਸੀ ਜਗ੍ਹਾ ਰਖਦੀਆਂ ਹਨ ਜਿੱਥੇ ਪਾਣੀ ਦੀ ਮਾਰ ਤੇ ਬਚੇ ਰਹਨ॥

ਜਦ ਅਸੀਂ ਕੀੜੀਆਂ ਦੇ ਵਿੱਚ ਅਪਨੇ ਬਚਨ ਦਾ ਅਤੇ ਅਪਨੀ ਸੰਤਾਨ ਦੀ ਰੱਖਯਾ ਦਾ ਇਤਨਾ ਸੁਭਾਉ ਪਾਉਂਦੇ ਹਾਂ ਤਦ ਅਸਾਨੂੰ ਉਨ੍ਹਾਂ ਤੇ ਇਹ ਸਿੱਖਯਾ ਜਰੂਰ ਸਿਖਣੀ ਚਾਹੀਦੀ ਹੈ ਕਿ ਅਸੀਂ ਅਪਨਾ ਬਚਓ ਅਤੇ ਅਪਨੀ ਸੰਤਾਨ ਦੀ ਰੱਖਯਾ ਕਰ ਸਕੀਏ, ਪਰੰਤੂ ਜੇ ਸਾਡੇ ਵਿੱਚ ਇਤਨਾ ਖਯਾਲ ਭੀ ਨਹੀਂ ਪੈਦਾ ਹੁੰਦਾ ਤਦ ਸਮਝਨਾ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਕੀੜੀਆਂ ਤੇ ਭੀ ਨਕੰਮੇ ਹਾਂ, ਜਿਨ੍ਹਾਂ ਨੂੰ ਉਨ੍ਹਾਂ ਵਾਂਗ ਅਪਨਾ ਅਤੇ ਅਪਨੀ ਸੰਤਾਨ ਦਾ ਕੋਈ ਭੀ ਖਯਾਲ ਨਹੀਂ ਹੈ, ਜੋ ਇਸਨੂੰ ਸਦਾ ਦੇ ਲਈ ਅਟਲ ਰਖੀਏ॥

ਇਸੇ ਤਰ੍ਹਾਂ ਜਦ ਅਸੀਂ ਖਾਲਸਾ ਪੰਥ ਦਾ ਹਾਲ ਦੇਖਦੇ ਹਾਂ ਤਦ ਬਹੁਤ ਹੀ ਨਰਾਸ ਹੋ ਜਾਦੇਂ ਹਾਂ ਅਤੇ ਸ਼ੋਕ ਪੂਰਤ ਹੋਕੇ ਪੁਕਾਰਦੇ ਹਾਂ ਕਿ ਐ ਪੰਥ ਤੈਨੂੰ ਅਪਨੇ ਬਚਨ ਲਈ ਕੁਝ ਭੀ ਖਯਾਲ ਨਹੀਂ ਆਉਂਦਾ, ਕਿਉਂਕਿ ਅਨਮਤੀ ਕੁਰੀਤੀਆਂ ਦੀ ਸਰਦੀ ਅਤੇ ਉਨ੍ਹਾਂ ਦੇ ਉਪਦੇਸ਼ਾਂ ਦੇ ਭਾਰੀ ਹੜ੍ਹ ਨਾਲ ਤੇਰੇ ਆਤਮਾ ਦੀ ਖੁਰਾਕ, ਜੋ ਗੁਰੂਆਂ ਦੇ ਵਾਕ ਹਨ, ਰੁੜੇ ਜਾ ਰਹੇ ਹਨ ਜਿਨ੍ਹਾਂ ਦੇ ਨਾ ਹੋਣੇ ਤੇ ਤੇਰੇਆਤਮਾ ਦੀ ਧਾਰਮਕ ਜਿੰਦਗੀ ਦਾ ਨਾਸ ਹੋ ਜਾਣਾ ਇਕ ਸੁਭਵਾਕ ਬਾਤ ਹੈ ਪਰੰਤੂ ਤੈਂ ਕਦੇ ਭੀ ਇਹ ਖਯਾਲ ਨਹੀਂ ਕੀਤਾ ਕਿ ਇਸ ਅਨਮਤੀ ਕੁਰੀਤੀਆਂ ਦੇ ਰੋਕਨ ਲਈ ਗੁਰ ਉਪਦੇਸ਼ਾਂ ਦਾ ਜਖੀਰਾ ਇੱਕਤ੍ਰ ਕਰੇ ਜਿਸਤੇ ਇਸ ਆਫਤ ਥੋਂ ਬਚ ਜਾਈਏ॥

ਇਸ ਤੇ ਬਿਨਾਂ ਤੇਰੀ ਓਹ ਪਿਆਰੀ ਸੰਤਾਨ ਜਿਸ ਪਰ ਤੇਰੀ ਜਿੰਦਗੀ ਦਾ ਮਦਾਰ ਹੈ, ਅਰ ਤੂੰ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੀ ਹੈਂ ਕਿ ਉੰਨਤੀ ਦਾ ਸਾਰਾ ਸਾਧਨ ਕੇਵਲ ਸੰਤਾਨ ਦੀ ਰੱਖਯਾ ਹੀ ਹੈ, ਜਿਸ ਦੀ ਪਾਲਨਾ ਕਰਨੀ ਤੇਰਾ ਪਰਮ ਧਰਮ ਸਾ ਪਰੰਤੂ ਤੇਰੇ ਇਹ ਛੋਟੇ ਛੋਟੇ ਬੱਚੇ ਤੇਰੀ ਕੁੱਛੜੋਂ ਗਿਰਕੇ ਕਈ ਜਗ੍ਹਾਂ ਰੁਲ ਰਹੇ ਹਨ, ਜੈਸਾ ਕਿ ਕਈ ਆਰੀਯਾ ਸਮਾਜ ਦੇ ਹੱਥ ਆਕੇ ਮੰਨੋ ਦੇ ਸ਼ਕਾਰ ਹੋ ਗਏ ਹਨ, ਅਰ ਕਈ ਬ੍ਰਹਮ ਸਮਾਜ ਦੇ ਕਾਬੂ ਆਕੇ ਜਗ੍ਹਾ ਜਗ੍ਹਾਂ ਪਰ ਸਚਾਈ ਟੋਲਦੇ ਫਿਰਦੇ ਹਨ, ਇਸੇ ਤਰ੍ਹਾਂ ਕੋਈ ਸਨਾਤਨ ਧਰਮੀ ਸਦਾਕੇ ਪੱਥਰ ਪੂਜਾ ਦੇ ਪਿਆਰੇ ਹੋ ਰਹੇ ਹਨ, ਫਿਰ ਕਈ ਜੋਗੀ ਜੰਗਮ ਅਤੇ ਭੇਖਾਂ ਵਿੱਚ ਫਸਕੇ ਤੇਰਾ ਤਿਆਗ ਕਰ ਬੈਠੇ ਹਨ, ਇਸੀ ਤਰ੍ਹਾਂ ਕਈ ਈਸਾਈ ਹੋਕੇ ਈਸਾ ਦੇ ਗੀਤ ਗਾਉਂਦੇ ਹਨ, ਫਿਰ ਕਈ ਮੁਸਲਮਾਨ ਹੋਕੇ ਸੰਨਤਾਂ ਕਰਾਕੇ ਕਲਮੇਂ ਬੁਲਾਉਂਦੇ ਹਨ, ਅਤੇ ਕਈ ਅਗਨੀਹੋਤ੍ਰੀ ਦੇ ਚੇਲੇ ਹੋ ਕੇ ਉਸ ਦੇ ਹੀ ਗੀਤ ਗਾਉਂਦੇ ਹਨ ਜਿਸ ਤੇ ਹੇ ਕੌਮ ਇਨ੍ਹਾਂ ਸਾਰੇ ਦਰਯਾਵਾਂ ਰੂਪੀ ਫਿਰਕਯਾਂ ਨੂੰ ਤੇਰੇ ਹੀ ਬੱਚਿਆਂ ਦੇ ਚਸ਼ਮਿਆਂ ਨੇ ਭਰਪੂਰ ਕੀਤਾ ਹੋਇਆ ਹੈ ਕਿਉਂਕਿ ਜਿਸ ਫਿਰਕੇ ਵਿੱਚ ਦੇਖਿਆ ਜਾਂਦਾ ਹੈ ਸੋ ਤੇਰੇ ਬੱਚਿਆਂ ਦਾ ਹੀ ਭਟਕਨਾ ਨਜਰ ਆਉਂਦਾ ਹੈ॥

ਫਿਰ ਹੇ ਪੰਥ ਤੂੰ ਦਸ ਜੋ ਤੈਂ ਇਨ੍ਹਾਂ ਦੀ ਰੱਖਿਆ ਵਾਸਤੇ ਕਿਆ ਉਪਾਇ ਕੀਤਾ ਹੈ? ਪਰੰਤੂ ਜਦ ਵਿਚਾਰ ਕੇ ਦੇਖਿਆ ਜਾਂਦਾ ਹੈ ਤਦ ਏਹੋ ਨਜਰ ਆਉਂਦਾ ਹੈ ਕਿ ਤੈਂ ਇਸਦਾ ਉਪਾਉ ਕੁਝ ਭੀ ਨਹੀਂ ਸੋਚਿਆ, ਜਿਸ ਤੇ ਸਾਫ ਪਾਇਆ ਜਾਂਦਾ ਹੈ ਕਿ ਤੂੰ ਉਸ ਛੋਟ ਜੇਹੀ ਜਬਾਨ ਕੀੜੀ ਤੇ ਭੀ ਨਿਰ ਬੁਧਿ ਅਤੇ ਲਾਪਰਵਾਹ ਹੈਂ, ਜਿਸ ਨੇ ਅਪਨੇ ਜੀਵਨ ਅਤੇ ਸੰਤਾਨ ਦੀ ਕੋਈ ਭੀ ਪ੍ਰਵਾਹ ਨਹੀਂ ਕੀਤੀ, ਪਰੰਤੂ ਜੇ ਤੇਰਾ ਏਹੋ ਹਾਲ ਰਿਹਾ ਤਾਂ ਤੂੰ ਯਾਦ ਰੱਖ ਜੋ ਫਿਰ ਕੋਈ ਦਿਨ ਆਵੇਗਾ ਜੋ ਤੇਰਾ ਨਾਮ ਤੱਕ ਭੀ ਕੌਮਾਂ ਦੀ ਗਿਣਤੀ ਵਿੱਚ ਨਹੀਂ ਰਹੇਗਾ, ਇਸ ਕਰਕੇ ਐ ਕੌਮ ਤੂੰ ਜਾਗ ਅਤੇ ਅਪਨੇ ਜੀਵਨ ਲਈ ਯਤਨ ਕਰ॥

♦♦♦♦

ਸੰਪਾਦਕੀ

# ਸੱਚੇ ਸੁੱਚੇ ਕਿਰਦਾਰ ਵਾਲਾ "ਸਿਰਦਾਰ"

ਬਹੁਤ ਵਿਰਲੇ ਵਿਰਲੇ ਲੋਕ ਹੁੰਦੇ ਹਨ, ਜੋ ਵੱਡੇ ਵੱਡੇ ਰੁਤਬੇ ਪ੍ਰਾਪਤ ਕਰਨ, ਵੱਡੇ ਵੱਡੇ ਮਾਣ ਸਤਿਕਾਰ ਪ੍ਰਾਪਤ ਕਰਨ ਅਤੇ ਸਮਾਜ ਵਿੱਚ ਆਪਣੀ ਮਾਨਮੱਤੀ, ਪ੍ਰਭਾਵਸ਼ਾਲੀ ਅਤੇ ਨਿਵੇਕਲੀ ਸ਼ਖਸ਼ੀਅਤ ਉਪਰੰਤ ਵੀ ਆਪਣੀ ਔਕਾਤ ਨਹੀਂ ਭੁੱਲਦੇ, ਗਰੀਬੀ ਤੇ ਮੁਸ਼ਕਲਾਂ ਭਰੇ ਅਤੀਤ ਨੂੰ ਤਿਲਾਂਜਲੀ ਨਹੀਂ ਦਿੰਦੇ। ਅਜਿਹੇ ਸੱਚੇ ਸੁੱਚੇ ਕਿਰਦਾਰ ਦੇ ਮਾਲਕ ਸਨ, "ਸਿਰਦਾਰ ਕਪੂਰ ਸਿੰਘ"।

ਬਚਪਨ ਗਰੀਬੜੇ ਜਿਹੇ ਮਹੌਲ ਵਿੱਚ ਬਿਤਿਆ ਤੇ ਪੜ੍ਹਾਈ ਵੀ ਤੰਗੀ ਤੁਰਸੀ ਭਰੇ ਹਲਾਤਾਂ ਵਿੱਚ ਕੀਤੀ ਪਰ ਅਸ਼ਕੇ ਜਾਈਏ ਸਿਰਦਾਰ ਕਪੂਰ ਸਿੰਘ ਦੇ ਜਿਨ੍ਹਾਂ ਨੇ ਦਸਵੀਂ ਤੇ ਬੀ.ਏ. ਪਹਿਲੇ ਨੰਬਰ ਵਿੱਚ ਆ ਕੇ, ਪਾਸ ਕਰਨ ਉਪਰੰਤ, ਕੈਂਬਰਿਜ ਯੂਨੀਵਰਸਿਟੀ ਤੋਂ ਐਮ. ਏ. ਫਿਲਾਸਫੀ ਵੀ ਪਹਿਲੇ ਸਥਾਨ ਵਿੱਚ ਰਹਿ ਕੇ ਪਾਸ ਕੀਤੀ। ਇਥੇ ਹੀ ਬੱਸ ਨਹੀਂ ਹਿੰਦੁਸਤਾਨ ਦੇ ਪਹਿਲੇ ਆਈ.ਸੀ .ਐਸ. ਅਫਸਰਾਂ ਵਿੱਚ ਆਪਣਾ ਨਾਂ ਦਰਜ ਕਰਵਾ ਕੇ ਗਰੀਬੀ ਤੇ ਪਛੜੇਪਨ ਨੂੰ ਇੱਕ ਵੱਡੀ ਚਣੌਤੀ ਦਿੱਤੀ।

ਤੀਖਣ ਬੁੱਧੀ ਦੇ ਮਾਲਕ, ਸਿਰਦਾਰ ਕਪੂਰ ਸਿੰਘ ਇੱਕ ਸਿਰੜੀ, ਸਿਦਕੀ ਤੇ ਸੱਚ ਦੇ ਪਹਿਰੇਦਾਰ ਸਨ, ਜਿਨ੍ਹਾਂ ਨੇ ਆਪਣੇ ਗੁਣਾਂ ਦੇ ਸਦਕੇ ਮਾਸਟਰ ਤਾਰਾ ਸਿੰਘ ਜੀ ਦੇ ਜੀਵਨ ਤੋਂ ਪ੍ਰਭਾਵਿਤ ਹੋ ਕੇ, ਸਿੱਖ ਪੰਥ ਵਿੱਚ ਆਪਣੀ ਨਵੇਕਲੀ ਥਾਂ ਬਣਾ ਲਈ ਸੀ। ਇਹ ਵੱਖਰੀ ਗੱਲ ਹੈ, ਕਿ ਉਨ੍ਹਾਂ ਦੀ ਨਿੱਤ ਦਿਹਾੜੇ ਬੁਲੰਦੀਆਂ ਛੋਹ ਰਹੀ ਤੋਰ ਨੂੰ ਮੱਠਾ ਕਰਨ ਲਈ ਗਾਹੇ ਬਗਾਹੇ ਚਾਲਾਂ ਚੱਲਦੀਆਂ ਰਹੀਆਂ ਤਾਂ ਕਿ ਕਿਤੇ ਉਨ੍ਹਾਂ ਦਾ ਇੰਨਾਂ ਪ੍ਰਭਾਵ ਨਾ ਵੱਧ ਜਾਵੇ ਕਿ ਉਹ ਮੁੱਖ ਅਲੰਬੜਦਾਰਾਂ ਨੂੰ ਪਿਛੇ ਛੱਡ ਜਾਣ। ਇਸ ਦੇ ਬਾਵਜੂਦ ਵੀ ਉਹ ਆਪਣੀ ਤੋਰੇ ਤੁਰਦੇ ਗਏ ਅਤੇ ਆਪਣੇ ਅਸੂਲਾਂ 'ਤੇ ਡੱਟੇ ਰਹੇ, ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਕਹਿਣ ਵਾਲੇ ਝੰਡਾ ਬਰਦਾਰ ਬਣ ਕੇ ਰਹੇ।ਉਨ੍ਹਾਂ ਲਈ ਪੰਥ ਦੀ ਚੜ੍ਹਦੀ ਕਲਾ ਇੱਕ ਜਨੂੰਨ ਸੀ ਤੇ ਹਮੇਸ਼ਾ ਹੀ ਪੰਥ ਦੀ ਚੜ੍ਹਦੀ ਕਲਾ ਲਈ ਸੋਚਦੇ ਰਹਿੰਦੇ ਸੀ ਅਤੇ ਆਪਣੀਆਂ ਲਿਖਤਾਂ ਰਾਹੀਂ ਵੀ ਪੰਥ ਦੇ ਭਲੇ ਲਈ ਕਾਰਜ ਕਰਦੇ ਰਹਿੰਦੇ ਸਨ। ਉਹਨਾਂ ਨੇ ਆਪਣਾ ਸਾਰਾ ਜੀਵਨ ਪੰਥ ਦੀ ਚੜ੍ਹਦੀ ਕਲਾ ਵਿੱਚ ਵਿਚਰਦਿਆਂ ਬਤੀਤ ਕੀਤਾ। ਸਿਰਦਾਰ ਸਾਹਿਬ, ਸਿੱਖ ਪੰਥ ਦੇ ਇੱਕ ਉਚ ਕੋਟੀ ਦੇ ਵਿਦਵਾਨ, ਚਿੰਤਕ ਅਤੇ ਸੱਚੇ ਸੁੱਚੇ ਕਿਰਦਾਰ ਦੇ ਮਾਲਿਕ ਸਨ, ਜਿਨ੍ਹਾਂ ਨੂੰ ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ ਦੇ ਕੌਮੀ ਅਵਾਰਡ ਨਾਲ ਸਨਮਾਨਿਆ ਗਿਆ।ਇਸ ਕੌਮੀ ਅਵਾਰਡ ਨਾਲ ਉਨ੍ਹਾਂ ਦੇ ਵੱਡੇਰੇ ਕੱਦ ਦੇ ਸਿੱਖ ਵਿਦਵਾਨ ਹੋਣ 'ਤੇ ਇੱਕ ਪੱਕੀ ਮੋਹਰ ਲੱਗ ਗਈ ਸੀ। ਇਹ ਪੁਰਸਕਾਰ ਉਨ੍ਹਾਂ ਦੀਆਂ ਸਾਰੀਆਂ ਉਪਲਭਦੀਆਂ ਤੋਂ ਕਿਤੇ ਵਡੇਰਾ ਸੀ। ਉਸ ਵਿੱਚ ਭਾਵੇਂ ਉਨ੍ਹਾਂ ਦਾ ਕੈਂਬਰਿਜ਼ ਯੂਨੀਵਰਸਿਟੀ ਵਿੱਚ ਪੜ੍ਹਾਈ ਕਰਨਾ, ਉਸ ਸਮੇਂ ਦਾ ਆਈ. ਸੀ. ਐਸ. ਅਫਸ਼ਰ ਬਣਨਾ ਅਤੇ ਪੜ੍ਹਾਈ ਵਿੱਚ ਹਮੇਸ਼ਾ ਅੱਵਲ ਆਉਣਾ ਆਦਿ। ਇਸ ਦੇ ਬਾਵਜੂਦ ਵੀ ਸਿੱਖਾਂ ਵਿੱਚ ਉਨ੍ਹਾਂ ਦੀ ਸਹੀ ਪਹਿਚਾਣ ਕਰਨ ਵਾਲਾ ਕੋਈ ਨਹੀਂ ਸੀ, ਨਾ ਹੀ ਕਿਸੇ ਨੇ ਐਜਹੀ ਕੋਸ਼ਿਸ਼ ਕੀਤੀ। ਉਹ ਅੱਧੀ ਦਰਜਨ ਤੋਂ ਵੱਧ ਭਾਸ਼ਾਵਾਂ ਦੇ ਜਾਣਕਾਰ ਸਨ, ਸਿੱਖਿਆ ਸ਼ਾਸ਼ਤਰੀ ਸਨ, ਇੱਕ ਮਹਾਨ ਸਾਹਿਤਕਾਰ ਸਨ, ਪੰਥ ਦਾ ਦਿਮਾਗ ਸਨ, ਬੁਲੰਦ ਅਵਾਜ਼ ਦੇ ਮਾਲਕ ਸਨ, ਜਾਂ ਇਹ ਕਹਿ ਲਵੋ ਕਿ ਉਨ੍ਹਾਂ ਦੀ ਸ਼ਖਸ਼ੀਅਤ ਬਹੁ ਗੁਣੀ ਰੂਪਾਂ ਦਾ ਸੁਮੇਲ ਸੀ। ਉਹ ਹਮੇਸ਼ਾਂ ਜ਼ਬਰ ਜੁਲਮ ਦੇ ਖਿਲਾਫ ਰਹੇ, ਲੁੱਟ ਕਸੁੱਟ, ਸਮਾਜਿਕ ਕੁਰੀਤੀਆਂ, ਤਲਖ਼ੀਆਂ, ਅਣ ਮੱਨੁਖੀ ਵਿਹਾਰ ਅਤੇ ਪੰਥ ਦੇ ਭਲੇ ਲਈ ਸੋਚਣੀ ਦਾ ਹਮੇਸ਼ਾਂ ਉਨ੍ਹਾਂ ਨੇ ਪੱਲੂ ਘੁੱਟ ਕੇ ਫੜ੍ਹੀਂ ਰੱਖਿਆ ਅਤੇ ਆਖਰੀ ਦਮ ਤੱਕ ਇਸ ਤੇ ਪਹਿਰਾ ਦਿੱਤਾ। ਇਕ ਸਧਾਰਨ ਜਿਮੀਂਦਾਰ ਸ. ਦੀਦਾਰ ਸਿੰਘ ਦੇ ਘਰ, ਮਾਤਾ ਹਰਨਾਮ ਕੌਰ ਦੀ ਕੁੱਖੋਂ 2 ਮਾਰਚ 1909 ਨੂੰ ਚੱਕ ਨੰਬਰ 531 ਲਾਇਲਪੁਰ ਵਿਖੇ ਜਨਮੇਂ ਇਸ ਬਾਲਕ ਬਾਰੇ ਕਦੇ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਹੋਣਾ ਕਿ ਉਹ ਕਦੀ ਅਸਲੀ 'ਸਿਰਦਾਰ' ਦਾ ਰੁੱਤਬਾ ਪ੍ਰਾਪਤ ਕਰੇਗਾ, ਸਿੱਖ ਕੌਮ ਦਾ ਏਡਾ ਵੱਡਾ ਵਿਦਵਾਨ ਹੋਣਾ ਦਾ ਮਾਣ ਪ੍ਰਾਪਤ ਕਰੇਗਾ, ਅਤੇ ਹਮੇਸ਼ਾ ਹਮੇਸ਼ਾ ਲਈ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਆਪਣੀ ਵੱਖਰੀ ਛਾਪ ਲਾਉਣ ਵਾਲਾ, ਆਪਣੇ ਨਿਵੇਕਲੇ ਕਾਰਜ਼ਾਂ ਕਰਕੇ ਇੱਕ ਵੱਖਰੀ ਅਦੁੱਤੀ ਸ਼ਖਸ਼ੀਅਤ ਵਜੋਂ ਪਹਿਚਾਣਿਆ ਜਾਵੇਗਾ। ਜੇ ਇਹ ਕਹਿ ਲਿਆ ਜਾਵੇ ਕਿ ਸਿਰਦਾਰ ਕਪੂਰ ਸਿੰਘ ਅਸਲੀ ਅਰਥਾਂ ਵਿੱਚ ਕੌਮ ਦਾ ਸਿਰਦਾਰ ਸੀ, ਸਿੱਖੀ ਦਾ ਪਹਿਰੇਦਾਰ ਸੀ, ਸਿੱਖ ਮੰਚ ਦਾ ਇੱਕ ਸੱਚਾ ਸੁੱਚਾ, ਸਿਰੜੀ, ਧੜ੍ਹਲੇਦਾਰ, ਨਿਧੱੜਕ ਅਤੇ ਆਪਣੀ ਗੱਲ ਨੂੰ ਠੋਕ ਵਜਾ ਕੇ ਡੰਕੇ ਦੀ ਚੋਟ ਤੇ ਕਹਿਣ ਵਾਲਾ ਮਹਾਨ ਕਿਰਦਾਰ ਸੀ, ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ।

ਪਰ ਸਿੱਖ ਕੌਮ ਦੀ ਬਦ ਕਿਸਮਤੀ, ਕਿ ਉਹ ਇਸ ਅਨਮੋਲ ਹੀਰੇ ਦੀ ਪਛਾਣ ਨਾ ਕਰ ਸਕੀ, ਜਾਂ ਇਸ ਡਰ ਕਰਕੇ ਕਿ ਇਸ ਚਮਕਦੇ ਹੀਰੇ ਦੀ ਚਮਕਦਾਰ ਸ਼ਖਸ਼ੀਅਤ ਅੱਗੇ ਉਨ੍ਹਾਂ ਦੀ ਆਪਣੀ ਤਸਵੀਰ ਧੁੰਦਲੀ ਨਾ ਪੈ ਜਾਵੇ, ਸਿੱਖੀ ਦੇ ਮੋਢੀ ਅਲੰਬੜਦਾਰਾਂ ਨੇ ਜਾਣ ਬੁੱਝ ਕੇ ਅਣਗੌਲਿਆਂ ਕਰਕੇ ਰੱਖਿਆ ਹੈ। ਇਸ ਦੇ ਬਾਵਜੂਦ ਸਿੱਖ ਇਤਿਹਾਸ ਦੇ ਜਾਣਕਾਰ, ਪੜ੍ਹੇ ਲਿਖੇ ਲੋਕ, ਸਿਰਦਾਰ ਕਪੂਰ ਸਿੰਘ ਵਲੋਂ ਸੰਸਦ ਵਿੱਚ ਦਿਤੇ ਭਾਸ਼ਣ ਕਰਕੇ, ਅਨੰਦਪੁਰ ਸਾਹਿਬ ਦੇ ਮਤੇ ਦਾ ਲਿਖਾਰੀ ਹੋਣ ਕਰਕੇ, ਸਿੱਖ ਪੰਥ ਦੇ ਦਿਮਾਗ ਦਾ ਰੁੱਤਬਾ ਹਾਸਿਲ ਕਰਨ

ਵਾਲੇ ਅਤੇ ਉੱਚ ਕੋਟੀ ਦੇ ਸਾਹਿਤਕਾਰ ਹੋਣ ਕਰਕੇ ਉਨ੍ਹਾਂ ਨੂੰ ਅਤਿ ਮਾਣ ਤੇ ਸਤਿਕਾਰ ਨਾਲ ਯਾਦ ਕਰਦੇ ਰਹਿੰਦੇ ਹਨ। ਇਸ ਹੀਰੇ ਦੀ ਪਹਿਚਾਣ ਕਰਨ ਵਾਲੇ ਇੱਕ ਜੌਹਰੀ ਹਨ, ਪੰਜਾਬੀਅਤ ਤੇ ਸਿੱਖੀ ਦੇ ਝੰਡਾ ਬਰਦਾਰ ਕਨੇਡਾ ਨਿਵਾਸੀ, ਨਾਮਵਰ ਪੱਤਰਕਾਰ ਅਤੇ ਮਹਾਨ ਫੋਟੋਗਰਾਫਰ, ਸਰਦਾਰ ਜੈ ਤੇਗ ਸਿੰਘ ਅਨੰਤ ਹਨ ਜਿਨ੍ਹਾਂ ਨੇ ਸਿਰਦਾਰ ਕਪੂਰ ਸਿੰਘ ਦੀ ਪ੍ਰਭਾਵਸ਼ਾਲੀ ਅਤੇ ਪ੍ਰੇਰਨਾਦਾਇਕ ਸ਼ਖਸ਼ੀਅਤ ਨੂੰ ਬਹੁਤ ਨੇੜਿਉਂ ਤੱਕਿਆ ਹੈ ਅਤੇ ਉਨ੍ਹਾਂ ਦੇ ਜੀਵਨ ਫਲਸਫੇ ਨੂੰ ਆਪਣੇ ਜੀਵਨ ਵਿੱਚ ਢਾਲਿਆ ਹੋਇਆ ਹੈ। ਉਨ੍ਹਾਂ ਨੇ ਇੱਕ ਵਿਸ਼ੇਸ਼ ਕਾਰਜ ਕਰਕੇ ਸੁੱਤੀ ਕੌਮ ਨੂੰ ਜਾਗਣ ਦਾ ਹੋਕਾ ਦਿੱਤਾ ਹੈ। 2 ਮਾਰਚ 2009 ਨੂੰ ਸਿਰਦਾਰ ਸਾਹਿਬ ਦੀ ਜਨਮ ਸ਼ਤਾਬਦੀ ਨੂੰ ਮੁੱਖ ਰੱਖਕੇ ਉਨ੍ਹਾਂ ਵਲੋਂ ਹਰਦਰਸ਼ਨ ਇੰਟਰਨੈਸ਼ਨਲ ਟਰੱਸਟ ਚੰਡੀਗੜ੍ਹ ਦੇ ਬੈਨਰ ਹੇਠ 7-03-2009 ਨੂੰ ਆਰਟ ਗੈਲਰੀ ਸੈਕਟਰ 10 ਚੰਡੀਗੜ੍ਹ ਵਿਖੇ ਇੱਕ ਅੰਤਰਰਾਸ਼ਟਰੀ ਪੱਧਰ ਦਾ ਸਮਾਗਮ ਕਰਕੇ ਪੂਰੀ ਦੁਨੀਆਂ ਨੂੰ, ਇਤਿਹਾਸ ਦੇ ਪੰਨਿਆਂ ਨੂੰ ਪੜ੍ਹਨ ਲਈ ਮਜ਼ਬੂਰ ਕਰ ਦਿੱਤਾ ਹੈ ਅਤੇ ਸਿਰਦਾਰ ਸਾਹਿਬ ਦੀ ਬਹੁਪੱਖੀ ਸਖਸ਼ੀਅਤ ਮੁਤਾਬਕ ਉਨ੍ਹਾਂ ਦੇ ਪੈਰ ਚਿੰਨ੍ਹਾਂ ਤੇ ਚੱਲਣ ਦਾ ਹੋਕਾ ਦਿੱਤਾ ਹੈ। ਇਸੇ ਤਰ੍ਹਾਂ ਦੂਜਾ ਸਮਾਗਮ ਪਟਿਆਲੇ ਵਿਖੇ ਕੀਤਾ ਗਿਆ ਅਤੇ ਤੀਸਰਾ ਸਮਾਗਮ ਕਨੇਡਾ ਦੀ ਧਰਤੀ 'ਤੇ ਕਰਕੇ ਨਵੀਆਂ ਪੈੜਾਂ ਪਾਈਆਂ ਹਨ। ਇਨ੍ਹਾਂ ਸਮਾਗਮਾਂ ਵਿੱਚ ਸ. ਜੈ ਤੇਗ ਸਿੰਘ ਅਨੰਤ ਜਨਰਲ ਸਕੱਤਰ ਹਰਦਰਸ਼ਨ ਇੰਟਰਨੈਸ਼ਨਲ ਟਰੱਸਟ ਵਲੋਂ ਸਿਰਦਾਰ ਕਪੂਰ ਸਿੰਘ ਦੀ ਯਾਦ ਵਿੱਚ 7 ਵਿਸ਼ੇਸ ਕਾਰਜ ਕਰਨ ਤੇ ਜ਼ੋਰ ਦਿੱਤਾ ਗਿਆ ਹੈ ਜੋ ਕਿ ਇਸ ਪ੍ਰਕਾਰ ਹਨ:-

1 ਯੂਨੀਵਰਸਿਟੀ ਵਿੱਚ ਸਿਰਦਾਰ ਕਪੂਰ ਸਿੰਘ ਚੇਅਰ ਸਥਾਪਤ ਕੀਤੀ ਜਾਵੇ।

੨. ਸਰਕਾਰ ਵਲੋਂ ਸਿਰਦਾਰ ਕਪੂਰ ਸਿੰਘ ਦੀ ਕੋਈ ਢੁੱਕਵੀਂ ਯਾਦਗਾਰ ਕਾਇਮ ਕੀਤੀ ਜਾਵੇ।

੩. ਸਕੂਲ ਵਿਦਿਆਰਥੀਆਂ ਦੇ ਸਿਲੇਬਸਾਂ ਵਿੱਚ ਸਿਰਦਾਰ ਕਪੂਰ ਸਿੰਘ ਦੀਆਂ ਰਚਨਾਵਾਂ ਸ਼ਾਮਲ ਕੀਤੀਆਂ ਜਾਣ।

੪. ਸਿਰਦਾਰ ਕਪੂਰ ਸਿੰਘ ਦੀਆਂ ਸਮੁੱਚੀਆਂ ਰਚਨਾਵਾਂ ਇੱਕਤਰ ਕਰਕੇ ਇੱਕ ਜ਼ਿਲਦ ਵਿੱਚ ਛਪਵਾਈਆਂ ਜਾਣ।

੫. ਸਿਰਦਾਰ ਕਪੂਰ ਸਿੰਘ ਦੇ ਨਾਂ ਦਾ ਵਜੀਫਾ ਦੇ ਕੇ ਹਰ ਸਾਲ ਕੋਈ ਸਿੱਖ ਵਿਦਿਆਰਥੀ ਕੈਂਬਰਿਜ਼ ਯੂਨੀਵਰਸਿਟੀ ਵਿੱਚ ਪੜ੍ਹਨ ਲਈ ਭੇਜਿਆ ਜਾਵੇ।

੬. ਸਿਵਲ ਸਰਵਿਸਜ ਦੇ ਇਮਤਿਹਾਨਾਂ ਲਈ ਸਿੱਖ ਵਿਦਿਆਰਥੀਆਂ ਨੂੰ ਕੋਚਿੰਗ ਦੇਣ ਲਈ ਸਿਰਦਾਰ ਕਪੂਰ ਸਿੰਘ ਅਕੈਡਮੀ ਖੋਲ੍ਹੀ ਜਾਵੇ।

੭. ਸਿਰਦਾਰ ਕਪੂਰ ਸਿੰਘ ਦੀਆਂ ਲਿਖਤਾਂ 'ਤੇ ਪੀ.ਐਚ.ਡੀ ਜਾਂ ਐਮ. ਫਿਲ ਕਰਨ ਵਾਲੇ ਵਿਦਿਆਰਥੀਆਂ ਨੂੰ ਮਾਇਕ ਸਹਾਇਤਾ ਦੇ ਕੇ ਉਤਸਾਹਿਤ ਕੀਤਾ ਜਾਵੇ। ਇਨ੍ਹਾਂ ਸਮਾਗਮਾਂ ਵਿੱਚ ਸ. ਜੈ ਤੇਗ ਸਿੰਘ ਅਨੰਤ ਵਲੋਂ ਸੰਪਾਦਿਤ 2 ਪੁਸਤਕਾਂ, ਇੱਕ 'ਪੰਚਨਦ' (ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ) ਦੂਜੀ 'ਸਿਰਦਾਰ' (ਸਿਰਦਾਰ ਕਪੂਰ ਸਿੰਘ ਬਾਰੇ ਵੱਖ ਵੱਖ ਵਿਦਵਾਨਾਂ ਵਲੋਂ ਲਿਖੇ ਲੇਖ) ਰਲੀਜ਼ ਕੀਤੀਆਂ ਗਈਆਂ ਹਨ।ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਆਪਣੇ ਤੀਜੇ ਅੰਕ ਵਿੱਚ ਹੀ ਸਿਰਦਾਰ ਕਪੂਰ ਸਿੰਘ ਅੰਕ ਕੱਢਣ ਦਾ ਸੁਭਾਗ ਪ੍ਰਾਪਤ ਹੋਇਆ ਹੈ, ਜੋ ਕਿ ਪੱਤ੍ਰਿਕਾ ਲਈ ਬਹੁਤ ਮਾਣ ਵਾਲੀ ਗੱਲ ਹੈ। ਇਸ ਦਾ ਸਿਹਰਾ ਸ. ਜੈ ਤੇਗ ਸਿੰਘ ਅਨੰਤ ਦੇ ਸਿਰ ਬੱਝਦਾ ਹੈ।

ਨਸੀਬ ਸਿੰਘ ਸੇਵਕ



## *ਧੰਨਵਾਦ ਸ. ਜੈ ਤੇਗ ਸਿੰਘ ਅਨੰਤ (ਕਨੇਡਾ)*

ਸ. ਜੈ ਤੇਗ ਸਿੰਘ ਅਨੰਤ ਜੀ ਬਾਰੇ ਜਾਣੂ ਕਰਾਉਣ ਦੀ ਲੋੜ ਨਹੀਂ ਕਿਉਂਕਿ ਜੋ ਉਨ੍ਹਾਂ ਨੇ ਆਪਣੀ ਪੱਤਰਕਾਰੀ ਤੇ ਫੋਟੋਗਰਾਫੀ ਰਾਹੀਂ ਦਿੱਸ ਹੱਦੇ ਕਾਇਮ ਕੀਤੇ ਹਨ, ਉਹਨਾਂ ਨੇ ਇਤਿਹਾਸ ਦੇ ਪੰਨਿਆ ਵਿੱਚ ਇਨ੍ਹਾਂ ਦੀ ਇੱਕ ਨਿਵੇਕਲੀ ਪਹਿਚਾਣ ਦੀ ਪੱਕੀ ਮੋਹਰ ਲਾਈ ਹੋਈ ਹੈ। "ਭਾਈ ਦਿੱਤ ਸਿੰਘ ਪੱਤ੍ਰਿਕਾ" ਨੂੰ ਸਿਰਦਾਰ ਕਪੂਰ ਸਿੰਘ ਵਿਸ਼ੇਸ਼ ਅੰਕ ਕੱਢਣ ਲਈ ਇਹਨਾਂ ਵਲੋਂ ਉਤਸਾਹਤ ਕਰਨਾ ਤੇ ਸਹਿਯੋਗ ਦੇਣਾ ਸ ਜੈ ਤੇਗ ਸਿੰਘ ਜੀ ਦੀ ਸ਼ਖਸ਼ੀਅਤ ਦਾ ਦਰਪਣ ਹੈ। ਇਸ ਤੋਂ ਵੀ ਵੱਧ ਫ਼ਖਰ ਵਾਲੀ ਗੱਲ ਹੈ ਕਿ ਪੱਤ੍ਰਿਕਾ ਦੇ ਤੀਜੇ ਅੰਕ ਵਿੱਚ ਹੀ ਸਿਰਦਾਰ ਕਪੂਰ ਸਿੰਘ ਵਰਗੀ ਮਾਣ ਮੱਤੀ, ਪੱਥ ਪ੍ਰਦਰਸ਼ਕ ਤੇ ਬਹੁਪੱਖੀ ਸ਼ਖਸ਼ੀਅਤ ਦਾ ਅੰਕ ਕੱਢਣਾ ਹੀ ਆਪਣੇ ਆਪ ਵਿੱਚ ਪਰਚੇ ਦੀ ਪ੍ਰਫੁਲਤਾ ਲਈ ਇੱਕ ਜ਼ੋਰਦਾਰ ਹੁਲਾਰਾ ਹੈ।ਸ.ਅਨੰਤ ਸਾਹਿਬ ਵੱਲੋਂ ਪਿਛਲੇ ਸਾਲ ਸਿਰਦਾਰ ਕਪੂਰ ਸਿੰਘ ਦੀ ਜਨਮ ਸ਼ਤਾਬਦੀ ਨੂੰ ਤਿੰਨ ਵੱਡੇ ਸਮਾਗਮ ਕਰਕੇ ਅੰਤਰਰਾਸ਼ਟਰੀ ਪੱਧਰ ਤੇ ਮਨਾਉਣਾ, ਅਤੇ ਉਹਨਾਂ ਦੇ 101ਵੇਂ ਜਨਮ ਦਿਹਾੜੇ ਤੇ ਵਿਸ਼ੇਸ਼ ਅੰਕ ਕੱਢਣ ਲਈ ਹੱਲਾਸ਼ੇਰੀ ਦੇਣ ਦੇ ਨਾਲ ਨਾਲ ਹਰ ਤਰ੍ਹਾਂ ਦੀ ਮਦਦ ਕਰਨ ਬਦਲੇ ਉਹ ਆਪ ਮੁਹਾਰੇ ਧੰਨਵਾਦਿ ਦੇ ਪਾਤਰ ਬਣ ਗਏ ਹਨ। ਇਥੇ ਹੀ ਬੱਸ ਨਹੀਂ ਸਾਲ 2010 ਦਾ ਵਰ੍ਹਾ ਉਹ ਭਾਈ ਦਿੱਤ ਸਿੰਘ ਗਿਆਨੀ ਜੀ ਦੇ ਨਾਂ ਨਾਲ ਮਨਾ ਰਹੇ ਹਨ, ਬਹੁਤ ਹੀ ਮਾਣ ਵਾਲਾ ਕਾਰਜ ਹੈ। ਵਧਾਈ ਦੇ ਪਾਤਰ ਹਨ।



ਮੁੱਖ ਸੰਪਾਦਕ

121 ਸਾਲ ਪਹਿਲਾਂ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ

# ਪਿੰਡਾਂ ਦੇ ਸਿੱਖਾਂ ਦਾ ਹਾਲ

ਇਹ ਲੇਖ ਖਾਲਸਾ ਅਖਬਾਰ ਲਾਹੌਰ ਦੇ 28 ਸਤੰਬਰ 1889 ਦੇ ਅੰਕ 39 ਵਿਚ ਛੱਪਿਆ

ਸਭ ਤੋਂ ਵੱਧ ਕਰਕੇ ਸਿੱਖਾਂ ਦਾ ਵੱਡਾ ਭਾਰੀ ਹਿੱਸਾ ਉਹੁ ਹੈ ਜੋ ਪਿੰਡਾਂ ਦੇ ਵਿੱਚ ਰਹਿੰਦਾ ਹੈ ਅਰ ਉਸੇ ਦਾ ਨਾਮ ਖਾਲਸਾ ਕੌਮ ਆਖਦੇ ਹਨ-ਕਿਯੋਂਕਿ ਇਕ ਦਾਨਾਇ ਆਦਮੀ ਦਾ ਕਥਨ ਹੈ ਕਿ ਕੌਮ ਉਹ ਹੈ ਜੋ ਬਾਹਰ ਝੋਪੜੀਆਂ ਵਿਚ ਵਸਦੀ ਹੈ-ਇਸ ਵਾਸਤੇ ਸਿੱਖ ਕੌਮ ਨਾਉਂ ਇਨਾਂ ਦਾ ਨਹੀਂ ਜੋ ਸ਼ਹਿਰ ਦੇ ਵਿਚ ਲਿਖੇ ਪੜੇ ਆਦਮੀ ਚਿੱਟੇ ਕੱਪੜੇ ਪਾਏ ਪਗੜੀਆਂ ਸਾਫੇ ਸਿਰਾਂ ਨੂੰ ਬੰਨੀ ਫਿਰਦੇ ਹਨ- ਪ੍ਰੰਤੂ ਅਸਲੀ ਸਿੱਖ ਉਹ ਹਨ ਜਿਨ੍ਹਾਂ ਦੇ ਹੱਥਾਂ ਵਿਚਿ ਦਾਤਰੀਆਂ ਅਤੇ ਮੋਢਿਆਂ ਪਰ ਹੱਲ ਪੰਜਾਲੀ ਰੱਖੀ ਹੋਈ ਹੈ ਯਾ ਬੈਲ ਅੱਗੇ ਲਾਏ ਹੋਏ ਹਨ-ਹਲ ਯਾ ਖੂਹ ਨੂੰ ਜੋਤ ਰਹੇ ਹਨ-ਜਦ ਸਾਨੂੰ ਬਾਹਰ ਜਾਨ ਦਾ ਅਵਿਕਾਸ ਮਿਲਿਆ ਹੈ ਤਦ ਅਸੀਂ ਉਨਾਂ ਭਾਈਆਂ ਦਾ ਭੀ ਜਾ ਕੇ ਪਿੰਡਾਂ ਵਿਚਿ ਦਰਸ਼ਨ ਕਰਿਆ-ਅਰ ਉਨਾਂ ਦੀ ਸਰੀਰਕ ਅਤੇ ਧਾਰਮਕ ਹਾਲਤ ਪਰ ਦੇਖ ਕੇ ਵਿਚਾਰਿ ਕੀਤਾ ਜਿਸਦਾ ਫਲੁ ਇਹੁ ਦੇਖਿਆ ਜੋ ਇਨਾਂ ਦੇ ਦੀਨ ਦੁਨੀਆਂ ਵਾਲੇ ਸੁਖ ਸਾਰੇ ਗਏ ਹੋਏ ਹਨ-ਦੁਨੀਆਂ ਦੇ ਸੁਖ ਤਾਂ ਇਸ ਤਰਹਿ ਗਏ ਹੋਏ ਹਨ ਜੋ ਇਨਾਂ ਦੇ ਨਾਂ ਤਾਂ ਪੈਰਾਂ ਨੂੰ ਕੋਈ ਜੁੱਤੀ ਜੁੜਦੀ ਹੈ ਅਰੁ ਨਾਂ ਸਿਰ ਨੂੰ ਪੱਗ ਅਰ ਨਾਂ ਤੇੜ ਨੂੰ ਕੱਛ ਨਾ ਗਲ ਨੂੰ ਕੁੜਤਾ ਹੈ ਸਿਰਫ ਤਿੰਨ ਚਾਰ ਗਜ ਦਾ ਖੱਦਰ ਸਿਰ ਨੂੰ ਢਾਈ ਗਜ ਦਾ ਸਾਫਾ ਤੇੜ ਨੂੰ-ਹੱਥ ਵਿਚਿ ਘਮਾਣੀ ਪਕੜੀ ਮਨੇ ਉਤੇ ਖੜੇ ਕਾਉਂ ਉਡਾਉਂਦੇ ਹਨ ਅਰੁ ਉਚੀ ਉਚੀ ਬੋਲਦੇ ਹਨ (ਹਾਰਿਆ ੨ ਓਏ ਮਾਰਿਆ ਓਏ ਕਾਣਿਆ ਏ ਲੈ ਆਇਆ ਈ ਹਾਂ) ਇਸ ਤਰਹਿ ਬੋਲ ਬੋਲਕੇ ਸਾਰਾ ਦਿਨ ਕਾਵਾਂ ਦੇ ਨਾਲ ਪਏ ਖਪਦੇ ਹਨ ਅਰ ਪਹਿਰ ਦੀ ਰਾਤੋਂ ਉਠਕੇ ਹਲ ਜੋਤਦੇ ਹਨ ਜੋ ਬੈਲਾਂ ਨਾਲ ਇਸ ਤਰਹਿ ਗੱਲਾਂ ਕਰਦੇ ਹਨ (ਤੱਤੈ ਤੱਤੈ-ਪਰ ਪਰ-ਹਾ ਹਾ-ਉਰ ਮਰਜਾਇ ਤੇਰਾ ਬੇਚਦਾ ਮਰੇ ਉਇ ਗੋਰਿਆ) ਬਸ ਪਹਿਰ ਦਿਨ ਤੱਕ ਇਹ ਕੰਮ ਉਸ ਤੇ ਬਾਦ ਰਾਖੀ-ਅਰੁ ਵਾਢੀ ਕਰਨੀ ਘਰ ਘਾ ਖੋਤਨਾ-ਇਨਾਂ ਦਾ ਕੰਮ ਹੈ-ਰਾਤ ਨੂੰ ਗਿਦੜਾਂ ਝੋਟਿਆ ਤੇ ਅਤੇ ਚੋਰਾਂ ਤੇ ਖੇਤਾਂ ਨੂੰ ਬਚਾਉਂਦੇ ਹਨ ਅਰੁ ਖੂਹ ਜੋਤਕੇ ਰੌਣੀਆਂ ਅਤੇ ਕਮਾਦਾਂ ਦੀ ਸੇਜ ਕਰਦੇ ਹਨ-ਇਹ ਤਾਂ ਇਨਾਂ ਦੇ ਕੰਮ ਹਨ-ਖਾਣੇ ਇਨਾਂ ਦੇ ਇਹ ਹਨ ਮਿੱਸੀਆਂ ਰੋਟੀਆਂ-ਉਪਰ ਨਮਕ ਯਾ ਗੰਡਾ ਪਾਣੀ ਨਾਲ ਘੁੱਟਾ ਵੱਟੀ ਖਾ ਜਾਂਦੇ ਹਨ-ਨਾ ਨਾਉਂਦੇ ਹਨ ਤੇ ਨਾ ਹੱਥ ਹੀ ਧੋਂਦੇ ਹਨ- ਅਰ ਜੇ ਕੋਈ ਘਰੋ ਰਾਜੀ ਹੋਇਆ ਤਾਂ ਉਹ ਕੋਈ ਨ ਕੋਈ ਲਵੇਰਾ ਰਖਦਾ ਹੈ ਤਦ ਉਸ ਨੂੰ ਲੱਸੀ ਦਾ ਛੰਨਾਂ ਭੀ ਨਾਲ ਮਿਲ ਜਾਂਦਾ ਹੈ ਪਰ ਘੀ ਸਾਰਾ ਇਕੱਠਾ ਕਰਦੇ ਰਹਿੰਦੇ ਹਨ-ਜੋ ਬੇਚ ਕੇ ਹਾਲਾ ਮਲਵਾ ਦਿੰਦੇ ਹਨ-ਇਹ ਆਮ ਸਿਖਾਂ ਦੀ ਹਾਲਤ ਹੈ-ਪਰ ਇਹ ਗੱਲ ਜੁਦੀ ਹੈ ਜੋ ਕੋਈ ਅਮੀਰ ਘਰ ਘੋੜੀ ਭੀ ਰਖਦਾ ਹੋਵੇ ਹੁਣ ਇਨਾਂ ਦੀ ਧਾਰਮਕ ਹਾਲਤ ਦਾ ਇਹ ਹਾਲ ਹੈ-ਜੋ ਇਹ ਨਹੀਂ ਜਾਣਦੇ ਕਿ ਗੁਰੂ ਕੌਣ ਹੋਏ ਹਨ ਅਰ ਉਨਾਂ ਨੇ ਸਾਡੇ ਉਪਰ ਕੀ ਕੀ ਪਰਉਪਕਾਰ ਕੀਤੇ ਸਨ-ਅਰ ਸਾਡਾ ਕੀ ਧਰਮ ਹੈ-ਸਾਨੂੰ ਕੀ ਕਰਨਾ ਚਾਹੀਦਾ ਹੈ ਯਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਿ ਕੀ ਕੁਝ ਉਪਦੇਸ਼ ਹੈ ਅਰ ਪਰਮੇਸਵਰ ਦੇ ਗਯਾਨ ਦਾ ਕੀ ਉਪਾਇ ਹੈ ਅਰ ਮਨੁੱਖ ਦਾ ਕੀ ਧਰਮ ਹੈ ਗੱਲ ਕਾਹਦੀ ਇਨਾਂ ਗੱਲਾ ਵਿਚੋਂਉਹ ਕਿਸੇ ਵਸਤੂ ਨੂੰ ਨਹੀਂ ਜਾਣਦੇ ਅਠ ੨ ਦਸ ੨ ਸਾਲ ਦੇ ਮੁੰਡੇ ਸਿਰੋਂ ਰੋਡੇ ਫਿਰਦੇ ਹਨ-ਅਰ ਮਾਈ ਬਾਪ ਖੁਦ ਆਖਦੇ ਹਨ ਕਿ (ਆਈਂ ਉਇ ਨਾਈਆ ਮੁੰਡੇ ਦੇ ਜੂੰਆਂ ਪੈ ਗਈਆਂ ਹਨ ਇਸਦਾ ਸਿਰਿ ਮੁੰਨ ਜਾਈ-ਅਰ ਮੁਨਾ ਲੈ ਸੁਹਰੇ ਦੇ-ਸਹੁਰਿਆ ਜੂੰਆਂ ਤੇ ਛੁੱਟ ਜਾਏਂਗਾ) ਇਹ ਉਨਾਂ ਦੇ ਉਲਾਦ ਨੂੰ ਉਪਦੇਸ਼ ਹਨ-ਅਰੁ ਜੇ ਕਿਸੇ ਨੂੰ ਆਖਿਆ ਜਾਵੇ ਕਿ ਤੁਸੀਂ ਇਨਾਂ ਨੂੰ ਵਿਦਯਾ ਪੜਾਓ ਤਾਂ ਕਿਯਾ ਉਤ੍ਰ ਦਿੰਦੇ ਹਨ ਕਿ (ਜੀ ਕਿਯਾ ਪੜਾਉਨਾ ਹੈ ਸਾਲ ਪੜ ਕਰਕੇ ਸਾਨੂੰ ਹੀ ਮਖੌਲ ਕਰੂਗਾ-ਏਵੇਂ ਹੀ ਚੰਗਾ ਹੈ-ਡੰਗਰ ਚਾਰ ਲਿਆਉਂਦਾ ਹੈ ਪੜਕੇ ਕੇਹੜਾ ਸਿੰਗ ਲਗ ਜਾਣੇਂ ਹਨ) ਇਹ ਉਨਾਂ ਦੇ ਅੰਦਰੂਨੀ ਕੰਮ ਹਨ ਜਿਸਦਾ ਸਾਰਾ ਫਲੁ ਇਹ ਨਿਕਲਦਾ ਹੈ ਜੋ ਉਨ੍ਹਾਂ ਦੀ ਕੋਈ ਹਾਲਤ ਭੀ ਅੱਛੀ ਨਹੀਂ ਹੈ-ਅਰ ਨਾ ਉਨਾ ਨੂੰ ਕੋਈ ਸੁਖ ਹੀ ਹੈ ਪਰ ਜਿਸ ਪ੍ਰਕਾਰ ਜੇਹਲਖਾਨੇਂ ਦੇ ਕੈਦੀ ਉਥੇ ਹੀ ਆਨੰਦ ਹੁੰਦੇ ਹਨ-ਏਹੋ ਉਨਾਂ ਦਾ ਭੀ ਹਾਲ ਹੈ-ਰਹਿਨੇ ਵਾਸਤੇ ਘਰ ਇਜੇਹੇ ਹਨ ਜਿਨਾਂ ਨੂੰ ਸਵਾ ਬੂਹੇ ਤੇ ਕਿਸੇ ਪਾਸੇ ਨੂੰ ਭੀ ਲੰਘਨ ਲਈ ਯਾ ਹਵਾ ਦੇ ਆਉਨ ਲਈ ਰਸਤਾ ਨਹੀਂ ਹੈ ਜੋ ਭਾਦੋਂ ਦੇ ਮਹੀਨੇ ਦੀਆਂ ਗਰਮੀਆਂ ਅੰਦ੍ਰ ਹੀ ਕਟਦੇ ਹਨ-ਅਰ ਉਥੇ ਹੀ ਡੰਗਰ ਰਹਿੰਦੇ ਹਨ-ਜਿਨਾਂ ਦੇ ਗੋਹੇ ਅਤੇ ਮੂਤਰ ਦੀ ਬਦਬੋ ਹੁੰਦੀ ਹੈ-ਐ ਲਿਖੇ ਪੜੇ ਹੋਏ ਸਿੰਘ ਭਾਈਓ ਕਿਯਾ ਆਪ ਅਪਨੇ ਹੀ ਆਨੰਦ ਵਿਚਿ ਆਨੰਦ ਰਹਿੰਦੇ ਹੋ-ਕਦੇ ਉਨਾਂ ਵਿਚਾਰਿਆ ਵੱਲ ਭੀ ਧਿਯਾਨ ਦੇਵੋ ਅਰੁ ਉਨਾਂ ਦੇ ਸੁਖ ਦੇ ਉਪਾਉ ਭੀ ਸੋਚੋ ਜੋ ਕਿਸ ਤਰਹਿ ਹੋ ਸਕਦੇ ਹਨ-ਅਰ ਉਨਾਂ ਦੀ ਧਾਰਮਕ ਹਾਲਤ ਦੇ ਵੱਲ ਵੀ ਨਿਗਾਹ ਕਰੋ ਜੋ ਕਿਸ ਤਰਹਿ ਸੁਧਰ ਸਕਦੀ ਹੈ-ਜੇ ਆਪ ਖਿਯਾਲ ਨਹੀ ਕਰੋਗੇ ਤਾਂ ਖਾਲਸਾ ਕੌਮ ਨੂੰ ਜਰੂਰ ਘਾਟਾ ਆਵੇਗਾ।

◆ ◆ ◆ ◆

ਭਾਈ ਦਿੱਤ ਸਿੰਘ ਗਿਆਨੀ ਜੀ ਦੇ ਸਾਥੀ

# ਭਾਈ ਤਖਤ ਸਿੰਘ

(1862-1937)

ਡਾ. ਕਰਨੈਲ ਸਿੰਘ ਸੋਮਲ

ਭਾਈ ਤਖਤ ਸਿੰਘ 1862 ਈ. ਵਿਚ ਭਾਈ ਦੇਵਾ ਸਿੰਘ ਅਤੇ ਮਾਤਾ ਚੰਦ ਕੌਰ ਦੇ ਘਰ ਫਿਰੋਜਪੁਰ ਵਿਖੇ ਜਨਮੇ ਸਨ। ਉਨ੍ਹਾਂ ਨੇ ਓਰੀਐਂਟਲ ਕਾਲਜ, ਲਾਹੌਰ ਤੋਂ 1888 ਵਿਚ ਵਿਦਵਾਨੀ ਦੀ ਪਰੀਖਿਆ ਪਾਸ ਕੀਤੀ।ਭਾਈ ਤਖਤ ਸਿੰਘ ਨੇ ਤਿੰਨ ਯਾਦਗਾਰੀ ਕੰਮ ਕੀਤੇ। ਪਹਿਲਾ ਇਸਤਰੀ ਸਿੱਖਿਆ ਨੂੰ ਪ੍ਰਫੁੱਲਿਤ ਕਰਨ ਲਈ ਉਨ੍ਹਾਂ ਨੇ ਫਿਰੋਜਪੁਰ ਵਿਖੇ 1904 ਵਿਚ 'ਸਿੱਖ ਕੰਨਿਆਂ ਵਿਦਿਆਲਾ' ਖੋਲ੍ਹਿਆ। ਇਸ ਕਾਰਜ ਲਈ ਉਨ੍ਹਾਂ ਨੇ ਬਿਦੇਸੀਂ ਜਾ ਜਾ ਕੇ ਫੰਡ ਇਕੱਠੇ ਕੀਤੇ ਤੇ ਵਿਦਿਆਲੇ ਦੀ ਇਮਾਰਤ ਬਣਵਾਈ।ਦੂਜਾ ਉਨ੍ਹਾਂ ਨੇ ਪੰਜਾਬੀ ਭੈਣ ਨਾਉਂ ਦਾ ਮੈਗਜੀਨ ਸ਼ੁਰੂ ਕੀਤਾ। ਇਹ ਕਾਰਜ ਵੀ ਉਨ੍ਹਾਂ ਨੇ ਇਸਤਰੀ ਸਿੱਖਿਆ ਦੇ ਆਪਣੇ ਮਿਸ਼ਨ ਨੂੰ ਅੱਗੇ ਵਧਾਉਣ ਲਈ ਕੀਤਾ। ਤੀਜਾ ਉਨ੍ਹਾਂ ਨੇ ਆਪਣੇ ਅਧਿਆਪਕ ਗਿਆਨੀ ਦਿੱਤ ਸਿੰਘ ਦੀ ਯਾਦ ਵਿਚ "ਭਾਈ ਦਿੱਤ ਸਿੰਘ ਲਾਇਬ੍ਰੇਰੀ, ਫਿਰੋਜਪੁਰ" ਸਥਾਪਤ ਕੀਤੀ।ਇੱਥੇ ਇਹ ਦੱਸਣਾ ਦਿਲਚਸਪੀ ਤੋਂ ਹੀ ਖਾਲੀ ਨਹੀਂ ਕਿ ਭਾਈ ਦਿੱਤ ਸਿੰਘ ਦੇ ਦੇਹਾਂਤ ਤੋਂ ਤਤਕਾਲ ਪਿੱਛੋਂ ਉਨ੍ਹਾਂ ਦੀ ਕੋਈ ਯਾਦਗਾਰ ਬਣਾਉਣ ਦੇ ਮਾਮਲੇ ਉੱਤੇ ਵੱਖ ਵੱਖ ਧਿਰਾਂ ਵਿਚਾਲੇ ਬਹਿਸਬਾਜੀ ਸ਼ੁਰੂ ਹੋ ਗਈ ਸੀ। ਇਸ ਸਮੇਂ, ਭਾਈ ਸਾਹਿਬ ਦੀ ਯਾਦ ਵਿਚ ਇਕ ਲਾਇਬ੍ਰੇਰੀ ਖੋਲ੍ਹਣ ਦਾ ਐਲਾਨ ਖਾਲਸਾ ਅਖਬਾਰ ਲਾਹੌਰ ਦੇ 18 ਅਕਤੂਬਰ 1901 ਦੇ ਅੰਕ ਇਕ ਛਪੇ ਇਕ ਪੱਤਰ ਦੇ ਰੂਪ ਵਿਚ ਹੋਇਆ:-

ਭਾਈ ਤਖਤ ਸਿੰਘ ਫਿਰੋਜਪੁਰ ਦਾ ਪੱਤਰ

ਭਾਈ ਦਿੱਤ ਸਿੰਘ ਲਾਇਬ੍ਰੇਰੀ

..... ਗੁਰਪੁਰ ਨਿਵਾਸੀ ਕੌਮ ਨੂੰ ਜਗਾਣੇ ਵਾਲਾ, ਖਾਲਸਾ ਜੀ ਨੂੰ ਖਾਲਸਾ ਬਣਾਨੇ ਵਾਲਾ, ਅਪਣੇ ਸੁੱਖਾਂ ਨੂੰ ਕੌਮ ਦੀ ਸੇਵਾ ਵਿਚ ਰੋੜ੍ਹਾਣੇ ਵਾਲਾ, ਅੱਠੇ ਪਹਿਰ ਕੌਮ ਦੇ ਭਲੇ ਖਾਤ੍ਰ ਕਲਮ ਚਲਾਨੇ ਵਾਲਾ, ਬੀਮਾਰ ਹੋ ਕੇ ਮੰਜੇ ਪਰ ਪਿਆ ਮਜਮੂਨ ਲਿਖਣ ਵਾਲਾ, ਪਿਆਰੀ ਪੁੱਤ੍ਰੀ ਦੇ ਗੁਜਰੇ ਪਏ ਤੇ ਖਾਲਸਾ ਅਖਬਾਰ ਨੂੰ ਮਜਮੂਨ ਲਿਖਣ ਵਾਲੇ ਦੀ ਯਾਦਗਾਰ ਫਿਰੋਜਪੁਰ ਖਾਲਸੇ ਨੇ ਕਾਇਮ ਕਰ ਦਿੱਤੀ ਹੈ, ਜਿਸ ਦਾ ਨਾਮ "ਭਾਈ ਦਿੱਤ ਸਿੰਘ ਲਾਇਬ੍ਰੇਰੀ ਫਿਰੋਜਪੁਰ" ਰੱਖਿਆ ਗਿਆ ਹੈ।

ਭਾਈ ਸਾਹਿਬ ਦੀ ਪਹਿਲੀ ਪਤਨੀ ਬੀਬੀ ਹਰਨਾਮ ਕੌਰ ਅਤੇ ਉਸ ਦੀ ਮ੍ਰਿਤੂ ਪਿੱਛੋਂ ਦੂਜੀ ਵਿਆਹੁਤਾ ਨੇ ਇਨ੍ਹਾਂ ਦੇ ਆਦਰਸ਼ਾਂ ਦੀ ਪੂਰਤੀ ਹਿਤ ਉਨ੍ਹਾਂ ਨੂੰ ਪੂਰਾ ਸਹਿਯੋਗ ਦਿੱਤਾ।

ਭਾਈ ਤਖਤ ਸਿੰਘ ਜੀਵਨ ਭਰ ਸਿੰਘ ਸਭਾ ਲਹਿਰ ਦੇ ਆਸ਼ਿਆਂ, ਖਾਸ ਕਰਕੇ ਇਸਤਰੀ ਸਿੱਖਿਆ ਦੇ ਪ੍ਰਸਾਰ ਲਈ ਤਤਪਰ ਰਹੇ। ਇਸ ਕਾਰਨ ਉਨ੍ਹਾਂ ਨੂੰ ਜ਼ਿੰਦਾ ਸ਼ਹੀਦ ਵੀ ਕਿਹਾ ਜਾਂਦਾ ਸੀ। 18 ਦਸੰਬਰ 1937 ਨੂੰ ਭਾਈ ਤਖਤ ਸਿੰਘ ਗੁਰੂ ਸਿੰਘ ਸਭਾ ਲਾਹੌਰ ਦੇ ਮੈਂਬਰਾਂ ਵਿੱਚ ਕੁੱਝ ਮੱਤ ਭੇਦ ਪੈਦਾ ਹੋ ਗਏ। ਇਨ੍ਹਾਂ ਦਾ ਦੇਹਾਂਤ ਹੋ ਗਿਆ। ਉਨ੍ਹਾਂ ਵਲੋਂ ਸਥਾਪਿਤ ਲਾਇਬ੍ਰੇਰੀ ਦੀਆਂ ਪੁਸਤਕਾਂ ਨੂੰ ਪਿਛੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿੱਚ ਲਿਆਂਦਾ ਗਿਆ।ਭਾਈ ਤਖਤ ਸਿੰਘ ਦੇ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨਾਂ, ਜਿਵੇਂ ਕਰਮ ਸਿੰਘ ਹਿਸਟੋਰੀਅਨ, ਭਾਈ ਕਾਨ੍ਹ ਸਿੰਘ ਨਾਭਾ ਨਾਲ ਵੀ ਘਣੇ ਸੰਬੰਧ ਸਨ।ਲਾਹੌਰ ਵਿਖੇ ਪੜ੍ਹਨ ਗਏ ਭਾਈ ਤਖਤ ਸਿੰਘ ਸ਼ੁਰੂ ਸ਼ੁਰੂ ਵਿਚ ਭਾਈ ਦਿੱਤ ਸਿੰਘ ਹੁਰਾਂ ਦੇ ਘਰ ਹੀ ਠਹਿਰੇ ਸਨ। ਇਸ ਕਾਰਨ ਇਨ੍ਹਾਂ ਦੋਹਾਂ ਸੱਜਣਾਂ ਵਿਚ ਉਮਰ ਭਰ ਨਿਭਣ ਵਾਲੇ ਪਰਿਵਾਰਿਕ ਸੰਬੰਧ ਬਣ ਗਏ ਸਨ।ਇਸ ਦੀ ਇਕ ਮਿਸਾਲ ਭਾਈ ਦਿੱਤ ਸਿੰਘ ਹੁਰਾਂ ਦੀ ਆਪਣੀ ਪੁੱਤਰੀ ਵਿਦਿਆਵੰਤ ਕੌਰ ਦੇ ਅਕਾਲ ਚਲਾਣੇ ਬਾਰੇ ਭਾਈ ਤਖਤ ਸਿੰਘ ਨੂੰ ਲਿੱਖੀ ਚਿੱਠੀ ਹੈ। ਇਸ ਵਿਚ ਉਨ੍ਹਾਂ ਨੇ ਲਿਖਿਆ "ਆਪ ਦੀ ਪਿਆਰੀ ਭੈਣ ਵਿਦਯਾਵੰਤ ਕੌਰ 17 ਜੂਨ ਨੂੰ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਈ ਔਰ ਸਾਥੋਂ ਸਦਾ ਦੇ ਲਈ ਜੁਦਾ ਹੋ ਗਈ।"

ਭਾਈ ਤਖਤ ਸਿੰਘ ਨੇ ਆਪਣੇ ਅਧਿਆਪਕ ਭਾਈ ਦਿੱਤ ਸਿੰਘ ਦਾ ਡੂੰਘਾ ਪ੍ਰਭਾਵ ਕਬੂਲਿਆ। ਇਸਤਰੀ ਸਿੱਖਿਆ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਉਣ ਦਾ ਨਿਰਣਾ ਉਨ੍ਹਾਂ ਨੇ ਭਾਈ ਦਿੱਤ ਸਿੰਘ ਹੁਰਾਂ ਦੇ ਇਕ ਲੈਕਚਰ ਤੋਂ ਪ੍ਰਭਾਵਿਤ ਹੋਕੇ ਹੀ ਲਿਆ। ਅਸਲ ਵਿਚ ਉਨ੍ਹਾਂ ਨੇ ਭਾਈ ਦਿੱਤ ਸਿੰਘ ਨੂੰ ਹਰ ਪੱਖੋਂ ਆਪਣਾ ਆਦਰਸ਼ ਮਿੱਥ ਲਿਆ ਸੀ।

ਭਾਈ ਤਖਤ ਸਿੰਘ ਹੁਰਾਂ ਦੀ ਇਹ ਵਡਿਆਈ ਹੀ ਮੰਨੀ ਜਾਣੀ ਚਾਹੀਦੀ ਹੈ ਕਿ ਭਾਈ ਦਿੱਤ ਸਿੰਘ ਹੁਰਾਂ ਦੇ ਅਕਾਲ ਚਲਾਣੇ ਤੋਂ ਪਿੱਛੋਂ ਉਨ੍ਹਾਂ ਦਾ ਪਰਿਵਾਰ ਹਰ ਔਖ ਸੌਖ ਵਿਚ ਭਾਈ ਤਖਤ ਸਿੰਘ ਹੁਰਾਂ ਦੀ ਅਪਣੱਤ ਦਾ ਨਿੱਘ ਮਾਣਦਾ ਰਿਹਾ। ਭਾਈ ਦਿੱਤ ਸਿੰਘ ਦੀ ਸੁਪੱਤਨੀ ਨੇ ਆਪਣੀ ਉਮਰ ਦੇ ਅੰਤਲੇ ਵਰ੍ਹੇ, ਜਦੋਂ ਉਨ੍ਹਾਂ ਦੀਆਂ ਅੱਖਾਂ ਦੀ ਜੋਤ ਕਾਇਮ ਨਹੀਂ ਸੀ ਰਹੀ ਭਾਈ ਤਖਤ ਸਿੰਘ ਹੁਰਾਂ ਦੇ ਘਰ ਹੀ ਬਿਤਾਏ ਸਨ। ਭਾਈ ਦਿੱਤ ਸਿੰਘ ਹੁਰਾਂ ਦੇ ਸਪੁੱਤਰ ਡਾ. ਬਲਦੇਵ ਸਿੰਘ ਵੀ ਭਾਈ ਤਖਤ ਸਿੰਘ ਹੁਰਾਂ ਨਾਲ ਚਿੱਠੀ ਪੱਤਰ ਕਰਦੇ ਰਹੇ ਸਨ। ਡਾਕਟਰ ਬਲਦੇਵ ਸਿੰਘ ਦਾ ਦੂਜਾ ਵਿਆਹ ਵੀ ਭਾਈ ਤਖਤ ਸਿੰਘ ਰਾਹੀਂ ਹੀ ਹੋਇਆ ਦੱਸਿਆ ਜਾਂਦਾ ਹੈ।

337/ ਫੇਜ 6 ਮੁਹਾਲੀ

♦♦♦♦

8 ਮਾਰਚ ਇਸਤਰੀ ਦਿਵਸ ਨੂੰ ਸਮਰਪਿਤ

# ਜੱਗ ਵਿੱਚ ਸੀਰ ਧੀਆਂ ਨਾਲ

ਡਾ.ਕਰਨੈਲ ਸਿੰਘ ਸੋਮਲ

ਧੀ ਵਿਦਾ ਹੋ ਰਹੀ ਸੀ। ਆਪਣੀ ਹੀ ਧੀ ਦੀ ਵਿਦਾਇਗੀ ਦੇ ਅਹਿਸਾਸ ਨਾਲ ਸਾਰੇ ਇਸ ਅਤਿ ਸੰਵੇਦਨਾ ਭਰਪੂਰ ਰਸਮ ਵਿਚ ਭਾਗੀਦਾਰ ਹੋ ਰਹੇ ਸਨ।

ਮੇਰੀਆਂ ਖੁਸ਼ਕ ਰਹਿੰਦੀਆਂ ਅੱਖਾਂ ਵਿਚ ਵੀ ਹੰਝੂ ਉਮਡ ਪਏ। ਸਭ ਦੇ ਹਿਰਦੇ ਛਲਕਣ ਨੂੰ ਸਨ। ਇਸ ਘੜੀ ਹੰਝੂਆਂ ਨੂੰ ਰੋਕਣਾ ਮੁਸ਼ਕਲ ਸੀ।

ਦੈਵੀ ਸੁਰਤ ਵਾਲੇ ਪ੍ਰੋ. ਪੂਰਨ ਸਿੰਘ ਦਾ ਹਿੰਦੀ ਵਿਚ ਲਿਖਿਆ ਨਿਬੰਧ 'ਨਯਨੋਂ ਕੀ ਗੰਗਾ' ਚੇਤੇ ਆ ਗਿਆ। ਭਾਰਤੀ ਸਾਹਿਤ ਨੂੰ ਪੂਰਨ ਸਿੰਘ ਦੀ ਦੇਣ ਦਾ ਕੋਈ ਲੇਖਾ ਨਹੀਂ। ਪਰ ਉਸਨੇ ਕੇਵਲ ਇਹੋ ਨਿਬੰਧ ਲਿਖਿਆ ਹੁੰਦਾ ਤਾਂ ਵੀ ਉਸਨੂੰ ਸਦਾ ਯਾਦ ਰੱਖਣ ਲਈ ਕਾਫੀ ਹੋਣਾ ਸੀ। ਧੀ ਦੀ ਵਿਦਾਈ ਦੇ ਅਨੇਕਾਂ ਪਸਾਰਾਂ ਨੂੰ ਉਸ ਨੇ ਕਵਿਤਾ ਜਿਹੇ ਇਸ ਲੇਖ ਵਿਚ ਜੋ ਪਕੜਿਆ ਹੈ, ਬੜਾ ਉਪਕਾਰ ਕੀਤਾ ਹੈ।

ਧੀ ਦੀ ਵਿਦਾਈ ਬਾਰੇ ਕਾਫੀ ਕੁੱਝ ਕਹਿ ਕੇ ਵੀ ਜਾਪਦਾ ਹੈ ਕਿ ਬਹੁਤ ਕੁੱਝ ਅਣਬਿਆਨਿਆ ਰਹਿ ਜਾਂਦਾ ਹੈ। ਮਾਂ ਆਪਣੀ ਕੁੱਖ ਦੇ ਨੂਰ ਨੂੰ ਚਾਨਣ ਦੀ ਨਦੀ ਬਣ ਕੇ ਵਗਣ ਲਈ ਆਪਣੇ ਹੱਥੀਂ ਉਸਦੇ ਹਾਣ ਨਾਲ ਤੋਰਦੀ ਹੈ। ਸਾਰੇ ਚੱਜ, ਸਲੀਕੇ, ਸੁਹਜ, ਜਿਊਣ ਦੀ ਤਾਂਘ ਜੋ ਲੁਸ ਲੁਸ ਕਰਦੀ ਬਾਲੜੀ ਤੋਂ ਵਰ ਯੋਗ ਹੋਣ ਤੱਕ ਉਸ ਦੀ ਹੋਂਦ ਦਾ ਹਿੱਸਾ ਬਣਾਏ ਗਏ, ਲਸ ਲਸ ਕਰਦੀ ਉਸਦੀ ਸ਼ਖਸੀਅਤ ਦਾ ਅੰਗ ਬਣੇ- ਇਹ ਸੱਭ ਕੁੱਝ, ਤੇ ਚਿੰਨ੍ਹ ਰੂਪ ਵਿੱਚ ਹੋਰ ਕਿੰਨਾ ਕੁੱਝ ਉਸਦੇ ਹੱਥਾਂ ਦੀ ਛੁਹ ਵਾਲਾ, ਸੋਹਣਾ ਸੋਹਣਾ, ਉਸ ਦੀਆਂ ਰੀਝਾਂ ਜਿਹਾ ਪਿਆਰਾ ਪਿਆਰਾ, ਉਸਦੇ ਨਾਲ ਦਿੱਤਾ ਗਿਆ। ਐਡੀ ਵੱਡੀ ਸੁਗਾਤ, ਐਡਾ ਵੱਡਾ ਜੀਵਨ-ਰਹਿਣਾ, ਅਰਮਾਨਾ ਦਾ ਇਹ ਅਰਘ ਇਕੱਲਿਆਂ ਇਹ ਕਾਰਜ ਕਿਵੇਂ ਕੀਤਾ ਜਾ ਸਕਦਾ ਸੀ।

ਧੀ ਨੂੰ ਵਿਦਾ ਕਰਦੇ ਪਿਤਾ ਦੇ ਕਦਮਾਂ ਵਿੱਚ ਐਨਾ ਸੰਜਮ, ਐਨਾ ਜਾਬਤਾ, ਐਨੇ ਵੱਡੇ ਅਰਪਣ ਲਈ ਜਿਵੇਂ ਜਰੂਰੀ ਜਿਹਾ ਸੀ। ਕਾਇਮ ਰਹਿਣ ਦੀ ਕੋਸ਼ਿਸ਼ ਪਰ ਫਿਰ ਵੀ ਬੇਵੱਸ ਅੱਖਾਂ ਦਾ ਛਲਕਣ।

ਧੀ ਅਗਲੇ ਦਿਨ ਫੇਰਾ ਪਾਏਗੀ। ਉਸ ਪਿਛੋਂ ਵੀ ਇਸ ਘਰ ਦੀ ਦਹਿਲੀਜ਼ ਤੇ ਪੈਰ ਪਾਉਂਦੀ ਰਹੇਗੀ। ਪਰ ਪ੍ਰਸੰਗ ਬਦਲਣ ਨਾਲ ਜਿਵੇਂ ਅਰਥ ਬਦਲ ਜਾਂਦੇ ਹਨ, ਇਹ ਫੇਰੀਆਂ ਵੱਖਰੀ ਤਰ੍ਹਾਂ ਦੀਆਂ ਹੋਣਗੀਆਂ, ਬਾਹਰੋਂ ਕਿਸੇ ਦੇ ਆਉਣ ਵਾਂਗ ਆਇਆ ਕਰੇਗੀ, ਉਹ ਆਪਣੀ। ਕਦੇ ਸੱਦੀ ਬੁਲਾਈ ਜਾਵੇਗੀ, ਕਦੇ ਕਦਮ ਆਪ ਮੁਹਾਰੇ ਏਧਰ ਨੂੰ ਤੁਰਦੇ ਆਉਣਗੇ। ਇਕ ਵਿੱਥ ਤੇ ਵਖਰੇਵਾਂ ਵੱਧਦੇ ਜਾਣਗੇ, ਜਿੰਨੀ ਨੇੜਤਾ, ਓਨੀਂ ਦੂਰੀ। ਅਪਣੱਤ ਤੇ ਅਧਿਕਾਰਾਂ ਦੀਆਂ ਰੇਖਾਵਾਂ ਨੂੰ ਬਿਲਕੁਲ ਮਿਟਣ ਤੋਂ ਬਚਾਉਣ ਲਈ ਕੋਈ ਉਸਨੂੰ ਉਸ ਦੇ ਘਰ ਮਿਲਣ ਜਾਵੇਗਾ। ਇਹ ਸਿਲਸਲਾ ਜਿੰਨਾਂ ਚਿਰ ਪੁੱਗੇਗਾ, ਚੱਲੇਗਾ।

ਇਸ ਵਿਦਾਇਗੀ ਨਾਲ ਉਸ ਦੀ ਧਰਤੀ ਦਾ ਕੇਂਦਰ ਕਿਸੇ ਹੋਰ ਥਾਂ ਹੋਣ ਲੱਗਿਆ। ਉਸ ਦੀ ਡੋਲੀ ਲਈ ਸਜੀ ਕਾਰ ਨੂੰ ਆਪਣੇ ਹੱਥੀਂ ਧੱਕਾ ਦਿੱਤਾ ਜਾ ਰਿਹਾ ਹੈ। ਡ੍ਰਾਈਵਰ ਨੂੰ ਹਿਦਾਇਤ ਕੀਤੀ ਗਈ ਹੈ ਕਿ ਕੁੱਝ ਦੂਰ ਤੱਕ ਧੱਕਾ ਅਸੀਂ ਦੇਣਾ ਹੈ। ਬਾਬਲ, ਮਾਮੇ, ਤਾਏ, ਭਾਈ ਸਭ ਨੇ ਮਿਲਕੇ ਖੜੋਤੀ ਕਾਰ ਨੂੰ ਤੋਰ ਦਿੱਤਾ। ਔਰਤਾਂ ਗੀਤ ਗਾ ਰਹੀਆਂ ਹਨ 'ਸਾਡੇ ਬਾਗਾਂ ਦੀ ਕੋਇਲ ਕਿੱਥੇ ਚੱਲੀ ਐ। ਧਰਮੀ ਬਾਬਲ ਦੇ ਬੋਲ ਪੁਗਾਉਣ ਚੱਲੀ ਐ...।'

ਕੀ ਹੁੰਦਾ ਹੈ ਇਹ, ਕਿਵੇਂ ਹੁੰਦਾ ਹੈ, ਸਾਰੇ ਸੁਚੇਤ ਵੀ ਹਨ ਤੇ ਬੇਖ਼ਬਰ ਵੀ। ਇਸ ਬੇਖ਼ਬਰੀ ਜਿਹੀ ਵਿੱਚ ਇੱਕ ਖਆਲ ਪੈਦਾ ਹੁੰਦਾ ਹੈ ਤੇ ਖ਼ਾਲੀ ਹੱਥ ਜੁੜ ਉੱਠਦੇ ਹਨ ਕਿ ਸ਼ੁਕਰ ਹੈ ਧੀ ਵਿਦਾ ਹੋਈ ਹੈ। ਦੁਆ ਲਈ ਵੀ ਹੱਥ ਜੁੜੇ ਹਨ। ਜਿਨ੍ਹਾਂ ਦੇ ਨਾਲ ਧੀ ਤੋਰੀ ਹੈ ਉਨ੍ਹਾਂ ਪ੍ਰਤੀ ਵੀ ਹੱਥ ਜੋੜੇ ਹਨ। ਅੱਖਾਂ ਧੁੰਦਲਕੇ ਜਿਹੇ ਵਿਚ ਉਸ ਰਾਹ ਵੱਲ ਤੱਕਦੀਆਂ ਹਨ ਜਿਸ ਰਾਹ ਨੂੰ ਧੀ ਵਿਦਾ ਹੋਈ ਹੈ। ਹੁਣ ਸਦਾ ਇਹ ਰਾਹ ਤੱਕਣੇ ਹਨ।

ਪਿਉ ਦਾ ਘਰ ਕਹਿੰਦਾ ਹੈ ਧੀ ਦੇ ਆਉਣ ਲਈ ਦਰ ਹਮੇਸ਼ਾ ਖੁੱਲ੍ਹੇ ਹਨ। ਉਹ ਆਉਂਦੀ ਰਹੇ, ਜਾਂਦੀ ਰਹੇ, ਮਿਲਦੀ ਗਿਲਦੀ ਰਹੇ। ਉਹ ਆਵੇ ਬੇਸ਼ਕ ਪਰ ਪਰਤ ਜਾਣ ਲਈ। ਪੇਕੀਆਂ ਦੇ ਘਰ ਉਸ ਦੇ ਆਉਣ ਦਾ ਤਰਸੇਵਾਂ ਜਿਹਾ ਬੇਸ਼ੱਕ ਰਹੇ। ਸਹੁਰਿਆਂ ਦੇ ਘਰ ਤੋਂ ਉਹਨੂੰ ਵਿਹਲ ਜਿਹੀ ਨਾ ਮਿਲੇ। ਉਹ ਆਵੇ ਤਾਵਲੀ ਜਿਹੀ, ਨਾਲ ਹੀ ਵਾਪਸ ਜਾਣ ਦੀ ਕਾਹਲ ਦਰਸਾਏ। ਏਧਰ ਹੋਰ ਇੱਕ ਅੱਧ ਦਿਨ ਰਹਿਣ ਦਾ ਇਸਰਾਰ ਹੋਵੇ, ਓਧਰ ਪਿਛਲੇ ਘਰ ਦੀਆਂ ਸੌ ਸੌ ਮਜਬੂਰੀਆਂ ਦੱਸੀਆਂ ਜਾਣ। ਇਸ ਸੋਹਣੇ ਤਣਾਉ ਵਿੱਚ ਤੇ ਤਸੱਲੀ ਬੇਤਸੱਲੀ ਜਿਹੀ ਦੀ ਥਿਰਕਣ ਵਿੱਚ ਜੀਵਨ ਦਾ ਇਕ ਅਨੋਖਾ ਰਸ ਮਹਿਸੂਸ ਹੋਏ। ਹੁਲਾਸਿਆ ਜਾਵੇ ਮਨ ਜਦੋਂ ਸਹੁਰੇ ਘਰ ਤੋਂ 'ਸਾਨੂੰ ਸਰਦਾ ਨਹੀਂ' ਦਾ ਸੁਨੇਹਾ, ਤਾਕੀਦ, ਮੁੜ ਮੁੜ ਕੰਨੀਂ ਪਵੇ। ਤਦ ਪੇਕਾ ਘਰ ਧੀ ਦੀਆਂ ਗੱਲਾਂ ਕਰਦਾ ਨਾ ਥੱਕੇ। 'ਸਭ ਦੀਆਂ ਸੁਖੀ ਵਸਣ' ਦੇ ਬੋਲ ਬੁੱਲ੍ਹਾਂ ਤੇ ਮੁੜ ਮੁੜ ਆਉਣ।

ਆਪਣੀ ਉਸ ਧੀ ਜਿਹੀ ਨੂੰ ਵਿਦਾ ਕਰਨ ਆਇਆ ਮੈਂ

ਘਰ ਮੁੜਦਾ ਹਾਂ ਤਾਂ ਪਹਿਲਾਂ ਜਿਹਾ ਨਹੀਂ ਰਹਿੰਦਾ। ਹਰ ਵਿਦਾਇਗੀ ਪਿੱਛੋਂ ਵੈਰਾਗ ਦੇ ਭਾਗ ਰੂਹ 'ਤੇ ਜੰਮ ਜਾਂਦੇ ਹਨ, ਇੱਕ ਰੁੱਤ ਹੰਢਾ ਚੁੱਕਣ ਪਿਛੋਂ ਜਿਵੇਂ ਦਰਖਤ ਦੀ ਛਿੱਲ ਬਾਹਰੋਂ ਖੁਸ਼ਕ ਤੇ ਸਖਤ ਹੋ ਜਾਂਦੀ ਹੈ।'

ਆਪਣੀਆਂ ਧੀਆਂ ਨੂੰ ਵਿਦਾ ਕਰਨ ਦਾ ਅਨੁਭਵ ਹੰਢਾ ਕੇ ਹਰ ਧੀ ਦੀ ਵਿਦਾਇਗੀ ਮੌਕੇ ਲਗਦਾ ਹੈ ਮੇਰੀ ਹੀ ਧੀ ਵਿਦਾ ਹੋ ਰਹੀ ਹੈ। ਵਿਦਾ ਹੋਈ ਧੀ ਫਿਰ ਸੁਹਰੇ ਘਰੋਂ ਆਗਿਆ ਲੈ ਕੇ ਆਇਆ ਕਰੇਗੀ। ਧੀ ਨੂੰ ਮੁੜ ਮੁੜ ਸਮਝਾਈਦਾ ਹੈ ਕੋਈ ਅਵੱਗਿਆ ਨਾ ਹੋ ਜਾਵੇ। ਨਵੇਂ ਬਣੇ ਸਾਕ ਸੱਭ ਤੋਂ ਉੱਚੇ, ਖਾਸ ਤੇ ਇੱਜਤ ਵਾਲੇ ਹੁੰਦੇ ਹਨ। ਉਨ੍ਹਾਂ ਦੇ ਸਾਹਮਣੇ ਆਪਣੀ ਮਰਜੀ, ਆਪਣੇ ਮਨ ਦੀ ਗੱਲ, ਆਪਣੇ ਅੰਦਰ ਹੀ ਡੱਕ ਲਈਂ ਹੰਝੂਆਂ ਦੇ ਡੱਕਣ ਵਾਂਗ।

ਧੀ ਦੀ ਵਿਦਾਇਗੀ ਦੇ ਪੱਲ ਛਿਣ ਵਿਦਾ ਕਰਨ ਵਾਲਿਆਂ ਨੂੰ ਇੱਕ ਸੁੱਚ ਜਿਹੀ ਜਿਵੇਂ ਬਖਸ਼ ਦਿੰਦੇ ਹਨ। ਫਿਰ ਵਿਦਾ ਕਰਨ ਵਾਲਿਆਂ ਦਾ ਝੁਰਮਟ ਪਸੀਜਿਆ, ਦ੍ਰਵਿਆ ਖਿੰਡਣ ਲੱਗ ਪੈਂਦਾ ਹੈ। ਹਰ ਕੋਈ ਚੁੱਪ ਹੁੰਦਾ ਹੈ, ਉਦਾਸ ਵੀ ਤੇ ਖੁਸ਼ ਵੀ। ਕਿੰਨਾ ਕਿੰਨਾ ਚਿਰ ਜੇ ਬੋਲ ਵੀ ਹੁੰਦਾ ਹੈ ਤਾਂ ਓਪਰਿਆ ਵਾਂਗ।

ਸਿਆਲਾਂ ਦੀ ਕੁੰਗੜਦੀ ਸਵੇਰ ਜਿਵੇਂ ਕੋਸੀ ਧੁੱਪ ਦੇ ਪਸਰਨ ਨਾਲ ਨਿਸਲਣ ਤੇ ਖਿੜਨ ਲੱਗ ਪੈਂਦੀ ਹੈ ਤਿਵੇਂ ਧੀ ਵਲੋਂ ਸੁਖ ਸਾਂਦ ਦੇ ਸਮਾਚਾਰ ਜਿਉਂ ਜਿਉਂ ਆਉਂਦੇ ਜਾਂਦੇ ਹਨ ਮਾਪੇ ਤੌਖਲਿਆਂ ਤੋਂ ਮੁਕਤ ਹੁੰਦੇ ਜਾਂਦੇ ਹਨ।

ਫਿਰ ਹਰ ਤਿੱਥ ਤਿਉਹਾਰ ਤੇ ਖੁਸ਼ੀ ਦੇ ਦਿਨ ਨਿੱਕੇ ਨਿੱਕੇ ਤੋਹਫੇ ਧੀ ਦੇ ਘਰ ਨੂੰ ਭੇਜੇ ਜਾਂਦੇ ਹਨ। ਜਿਵੇਂ ਘਿਉ ਦੇ ਦੀਵੇ ਬਾਲ ਕੇ ਗੰਗਾ ਦੇ ਟਿੱਕੇ ਵਗਦੇ ਪਾਣੀਆਂ ਵਿੱਚ ਵਹਾ ਕੇ ਦੂਰ ਦੂਰ ਤੱਕ ਵੇਖ ਕੇ ਅੱਖਾਂ ਚਮਕਦੀਆਂ ਰਹਿੰਦੀਆਂ ਹਨ, ਤਿਵੇਂ ਇਹ ਛੋਟੀਆਂ ਵੱਡੀਆਂ ਸੁਗਾਤਾਂ ਦਿੰਦੇ ਮਾਪਿਆਂ ਦੇ ਹਿਰਦੇ ਰੁਸ਼ਨਾਏ ਜਾਂਦੇ ਹਨ। ਮਾਣ ਨਾਲ ਧੀ ਕੁੱਝ ਮੰਗੇ ਵੀ ਤਾਂ ਮੂੰਹੋਂ ਨਿਕਲਣ ਤੋਂ ਪਹਿਲਾਂ ਹੀ ਦੇ ਦਿੱਤਾ ਜਾਂਦਾ ਹੈ।

ਇਹ ਕੈਸਾ ਦੇਣ ਹੁੰਦਾ ਹੈ ਕਿ ਥੋੜ੍ਹਾ ਦਿੱਤਿਆਂ ਵੀ ਆਪਣਾ ਘਰ ਬਹੁਤਾ ਭਰ ਗਿਆ ਲੱਗਦਾ ਹੈ।

ਵਿਦਾਇਗੀ ਤੋਂ ਪਿਛੋਂ ਮਾਪਿਆਂ ਦੇ ਧੀ ਨੂੰ ਬੋਲੇ ਬੋਲ ਡਾਢੇ ਅਪਣੱਤ ਤੇ ਮੋਹ ਭਰੇ, ਤੇ ਅਜਬ ਹਮਦਰਦੀ ਨਾਲ ਲਬਰੇਜ਼ ਹੁੰਦੇ ਹਨ। ਪੇਕੇ ਆ ਰਾਤ ਰਹੀ ਧੀ ਨਾਲ ਰਾਤੀਂ ਦੇਰ ਗਏ ਤੱਕ ਤੇ ਤੜਕੇ ਅੱਖ ਖੁੱਲਦਿਆਂ ਹੀ ਝੀਣੇ ਬੋਲਾਂ ਵਿੱਚ ਜੋ ਗੱਲਾਂ ਹੁੰਦੀਆਂ ਹਨ ਉਨ੍ਹਾਂ ਵਿੱਚ ਜੀਵਨ ਦੇ ਡੂੰਘੇ ਮਰਮ ਹੁੰਦੇ ਹਨ।

ਘਰ ਧੀ ਨਾ ਜੰਮੇ ਤਾਂ ਜੀਵਨ ਦਾ ਕਿੰਨਾ ਕੁੱਝ ਡੂੰਘਾ, ਸਚਿਆਉਂਦਾ ਤੇ ਉਚਿਆਉਂਦਾ ਮਨੁੱਖ ਦੇ ਹਿੱਸੇ ਆਉਣੋਂ ਰਹਿ ਜਾਂਦਾ ਹੈ। ਸੋਹਣੇ ਅਹਿਸਾਸਾਂ ਤੋਂ ਸੱਖਣੇ ਰਹਿ ਜਾਣਾ ਤੇ ਪੇਤਲਾ ਪੇਤਲਾ ਗੁਮਾਨ ਹੀ ਪੱਲੇ ਰਹਿ ਜਾਣਾ ਕਿਹੀ ਗ਼ਰੀਬੀ ਹੈ।

ਇਸ ਜੱਗ ਵਿੱਚ ਸੀਰ ਪਾਉਣ ਲਈ ਧੀਆਂ ਤੋਂ ਵੱਧ ਹੋਰ ਕਿਹੜਾ ਮਾਧਿਅਮ ਹੋ ਸਕਦਾ ਹੈ।

ਸਾਡੇ ਸਮਾਜ ਨੇ ਕਿਹੜੀਆਂ ਮਜਬੂਰੀਆਂ ਔਰਤ ਦੇ ਅੱਗੇ ਖੜ੍ਹੀਆਂ ਕਰ ਦਿੱਤੀਆਂ ਹਨ ਕਿ ਅੱਗੋਂ ਉਹ ਆਪਣੀ ਲਾਡਲੀ ਨੂੰ ਪੇਟ ਵਿੱਚ ਹੀ ਖਤਮ ਕਰ ਦੇਣ ਦੇ ਰਾਹ ਤੁਰ ਪਈ ਹੈ।

ਕੁੱਖ ਵਿੱਚ ਪਲ ਰਹੇ ਆਪਣੇ ਅੰਸ਼ ਦੀ ਅਗਾਊਂ ਪਛਾਣ ਕਰਾਉਣ ਆਉਂਦੀਆਂ ਵਿਆਹੀਆਂ ਮੁਟਿਆਰਾਂ, ਮਾਂ, ਨਣਦ ਜਾਂ ਸੱਸ ਸਮੇਤ ਜਦੋਂ ਡਾਕਟਰਾਂ ਦੇ ਕਲੀਨਿਕਾਂ ਅੱਗੇ ਬੈਠੀਆਂ ਹੁੰਦੀਆਂ ਹਨ ਤਾਂ ਉਨ੍ਹਾਂ ਦੀਆਂ ਅੱਖਾਂ ਵਿਚਲਾ ਤ੍ਰਾਸ ਤੇ ਦੁਬਿਧਾਵਾਂ ਨਾਲ ਡੁਬੂੰ ਡੁਬੂੰ ਕਰਦੇ ਦਿਲਾਂ ਨੂੰ ਦਰਸਾਉਂਦੇ ਉਨ੍ਹਾਂ ਦੇ ਚਿਹਰੇ, ਤੱਕ ਕੇ ਤ੍ਰਾਹ ਨਿਕਲ ਜਾਂਦਾ ਹੈ।

ਪੱਛਮ ਦੀ ਸੱਭਿਅਤਾ ਇਸ ਗੱਲੋਂ ਮੀਰੀ ਹੈ। ਬੱਚਾ ਜੰਮਣ ਜਾਂ ਨਾ ਜੰਮਣ ਦਾ ਮਸਲਾ ਵੱਖਰਾ, ਲਿੰਗਕ ਪੱਖ ਪਾਤ ਸਾਡੇ ਵਾਂਗ ਜਿਹਨੀ ਬਿਮਾਰੀ ਬਣ ਕੇ ਸਮਾਜਿਕ ਤਣਾਉ ਦਾ ਸਬੱਬ ਨਹੀਂ ਬਣ ਰਿਹਾ।

ਧੀ ਦੀ ਵਿਦਾਇਗੀ ਜਿਹੇ ਅਨੂਠੇ ਅਨੁਭਵਾਂ ਦੀ ਅਮੀਰੀ ਕਿਵੇਂ ਪੱਲੇ ਪਏਗੀ ਜੇ ਧੀਆਂ ਨੂੰ ਭਰੂਣ ਰੂਪ ਵਿੱਚ ਇੰਝ ਹੀ ਕੁੱਠੇ ਜਾਣ ਦਾ ਸਿਲਸਲਾ ਬੰਦ ਨਾ ਹੋਇਆ। ♦♦♦♦

# ਸਿਰਦਾਰ ਦੀਆਂ ਪੈੜਾਂ ਦੀ ਜ਼ਿਆਰਤ

ਜੈਤੇਗ ਸਿੰਘ ਅਨੰਤ

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਨੂੰ ਮਸਾਂ ਕੁੱਝ ਹੀ ਮਹੀਨੇ ਬਾਕੀ ਰਹਿੰਦੇ ਸਨ। ਸਿਰ 'ਤੇ ਜਨੂੰਨ ਸਵਾਰ ਸੀ ਕਿ ਸਿਰਦਾਰ ਸਾਹਿਬ ਦੀ ਜਨਮ ਭੌਂ, ਪਿੰਡ, ਖੇਤ, ਸਕੂਲ, ਕਾਲਜ ਦੀ ਇੱਕ ਝਾਤੀ ਮਾਰ ਲਵਾਂ। ਪਰ ਨਿਰਾਸ਼ਾ ਇਸ ਗੱਲ ਦੀ ਸੀ ਕਿ ਸੱਜਾ ਗੋਡਾ ਜਵਾਬ ਦੇ ਗਿਆ ਸੀ। ਪੈਦਲ ਤੁਰਨ ਤੋਂ ਲਾਚਾਰ ਸਾਂ, ਪਰ ਹਿੰਮਤ ਮੇਰੇ ਨਾਲ ਸੀ। 22 ਨਵੰਬਰ ਨੂੰ ਮੇਰੀ ਸਰਦਾਰਨੀ ਜਸਪਾਲ ਕੌਰ ਕੈਨੇਡਾ ਤੋਂ ਇੰਡੀਆ ਪੁੱਜਦੀ ਹੈ। ਅਸੀਂ ਦੋਨੋਂ 24 ਨਵੰਬਰ ਨੂੰ ਵਾਘਾ ਬਾਰਡਰ ਰਾਹੀਂ ਪਾਕਿਸਤਾਨ ਦੀ ਹੱਦ ਵਿੱਚ ਪ੍ਰਵੇਸ਼ ਕਰਦੇ ਹਾਂ ਵੀਲ੍ਹ ਚੇਅਰ 'ਤੇ ਬੈਠਾ, ਦੂਜੇ ਬੰਨੇ ਉਡੀਕ ਰਹੇ ਅਦੀਬਾਂ ਪਾਸ ਪੁੱਜਦਾ ਹਾਂ। ਮਹੀਨੇ ਵਾਰ 'ਲਹਿਰਾਂ' ਦੇ ਮੁੱਖ ਸੰਪਾਦਕ ਡਾ. ਸਈਅਦ ਅਖਤਰ ਹੁਸੈਨ, ਸਹਾਇਕ ਸੰਪਾਦਕ ਸ੍ਰ. ਕਲਿਆਣ ਸਿੰਘ ਤੇ ਰਾਸ਼ਿਦ ਉਮਰ ਖਾਨ ਐਡਵੋਕੇਟ ਕਸੂਰ ਤੋਂ ਮੈਨੂੰ ਆਪਣੀਆਂ ਦੋ ਕਾਰਾਂ ਵਿੱਚ ਲੈਣ ਪੁੱਜੇ ਸਨ।

ਦੋ ਦਿਨ ਲਾਹੌਰ ਠਹਿਰਾਵ ਕਰਨ ਮਗਰੋਂ ਨਨਕਾਣਾ ਸਾਹਿਬ ਪੁੱਜ ਗਏ। ਰਾਤ ਨਨਕਾਣਾ ਸਾਹਿਬ ਕੱਟੀ। ਪਵਿੱਤਰ ਇਤਿਹਾਸਕ ਗੁਰਧਾਮਾਂ ਦੇ ਦਰਸ਼ਨ ਕੀਤੇ। ਮੁੜ 27 ਨਵੰਬਰ 2008 ਨੂੰ ਨਨਕਾਣਾ ਸਾਹਿਬ ਤੋਂ ਕਰੀਬ ਦਸ ਵਜੇ ਅਸੀਂ ਫੈਸਲਾਬਾਦ ਵੱਲ ਕੂਚ ਕੀਤਾ। ਮੈਂ ਤੇ ਜਸਪਾਲ ਕੌਰ ਕਾਰ ਦੀ ਪਿਛਲੀ ਸੀਟ 'ਤੇ ਬੈਠੇ ਸਾਂ। ਸ੍ਰ. ਕਲਿਆਣ ਸਿੰਘ ਅਗਲੀ ਸੀਟ 'ਤੇ ਸਵਾਰ ਸੀ। ਰਾਸ਼ਿਦ ਉਮਰ ਖਾਨ ਗੱਡੀ ਡਰਾਈਵ ਕਰ ਰਿਹਾ ਸੀ। ਸਭ ਤੋਂ ਪਹਿਲਾਂ ਅਸੀਂ ਸ਼ਾਹਕੋਟ ਪਹੁੰਚ ਕੇ ਖੁਤਰਿਆਂ ਵਾਲੇ ਹੁੰਦੇ ਹੋਏ ਫੈਸਲਾਬਾਦ ਪੁੱਜੇ। ਇਥੇ ਫੈਸਲਾਬਾਦ ਦੀ ਨਹਿਰ, ਜਿਸ ਨੂੰ ਅਬਦੁੱਲਾਪੁਰ ਦੀ ਨਹਿਰ ਕਹਿੰਦੇ ਹਾਂ, ਉਸ ਰੂਟ ਥਾਣੀਂ ਹੁੰਦੇ ਹੋਏ ਅਬਦੁੱਲਾਪੁਰ ਪੁੱਜ ਗਏ। ਇੱਥੇ ਆ ਕੇ ਖਾਲਸਾ ਹਾਈ ਸਕੂਲ ਬਾਰੇ ਜਾਣਕਾਰੀ ਲਈ ਤੇ ਸੌਖਿਆਂ ਹੀ ਅਸੀਂ ਖਾਲਸਾ ਹਾਈ ਸਕੂਲ ਵਿੱਚ ਪ੍ਰਵੇਸ਼ ਕਰ ਲਿਆ। ਇਸ ਸਕੂਲ ਦੇ ਕਿਸੇ ਸਮੇਂ ਮਾਸਟਰ ਤਾਰਾ ਸਿੰਘ ਹੈਡਮਾਸਟਰ ਹੁੰਦੇ ਸਨ। ਸਿਰਦਾਰ ਕਪੂਰ ਸਿੰਘ ਨੇ ਆਪਣੀ ਹਾਈ ਸਕੂਲ ਦੀ ਪੜ੍ਹਾਈ ਇਥੋਂ ਹੀ ਮੁਕੰਮਲ ਕੀਤੀ ਸੀ। ਇਥੇ ਹੈਡ ਮਾਸਟਰ ਦੇ ਕਮਰੇ ਵਿੱਚ ਕਾਫੀ ਸਮਾਂ ਅਸੀਂ ਬੈਠੇ ਰਹੇ। ਇਥੇ ਸਾਨੂੰ ਸਕੂਲ ਦਾ ਸਟਾਫ ਬੜੇ ਪਿਆਰ ਨਾਲ ਮਿਲਿਆ। ਉਨ੍ਹਾਂ ਸਾਡੇ ਲਈ ਚਾਹ ਦਾ ਪ੍ਰਬੰਧ ਕੀਤਾ ਹੋਇਆ ਸੀ। ਸਕੂਲ ਵਿਖੇ ਜ਼ਿਲ੍ਹੇ ਦੀਆਂ ਖੇਡਾਂ ਦੇ ਟੂਰਨਾਮੈਂਟ ਚੱਲ ਰਹੇ ਸਨ। ਇਲਾਕੇ ਦੇ ਪੇਂਡੂ ਇਸ ਖੇਡ ਉਤਸਵ ਵਿੱਚ ਸ਼ਰੀਕ ਸਨ, ਜਿਸ ਕਾਰਨ ਸਾਨੂੰ ਸਿਰਦਾਰ ਕਪੂਰ ਸਿੰਘ ਜੀ ਦੇ ਪਿੰਡ ਵਿੱਚ ਜਾਣ ਦੀ ਰਾਹਦਾਰੀ ਬਾਰੇ ਜਾਣਕਾਰੀ ਇੱਕਤਰ ਕਰਨ ਵਿੱਚ ਕੋਈ ਦਿੱਕਤ ਨਾ ਆਈ। ਅਸੀਂ ਸਕੂਲ ਦੀਆਂ ਕੁੱਝ ਫੋਟੋਆਂ ਖਿੱਚ ਚੁੱਕੇ ਸਾਂ। ਕਰੀਬ ਇੱਕ ਘੰਟੇ ਦਾ ਸਮਾਂ ਸਕੂਲ ਵਿੱਚ ਲਾਉਣ ਮਗਰੋਂ ਸਿਰਦਾਰ ਕਪੂਰ ਸਿੰਘ ਦੇ ਪਿੰਡ ਚੱਕ ਨੰਬਰ 531 ਗਾਫ ਬੇ ਵੱਲ ਰਵਾਨਗੀ ਪਾ ਦਿੱਤੀ।

ਹੁਣ ਫੈਸਲਾਬਾਦ ਤੋਂ ਅਸ਼ੀਂ ਨਹਿਰ ਰੱਖ ਬਰਾਂਚ ਨੂੰ ਪੈ ਗਏ। ਸੜਕ ਦੇ ਦੋਨੋਂ ਪਾਸੇ ਖੇਤਾਂ ਵਿੱਚ ਹਰਿਆਵਲ ਸੀ। ਲਹਿੰਦੇ ਤੇ ਚੜ੍ਹਦੇ ਪੰਜਾਬ ਵਿੱਚ ਕੋਈ ਅੰਤਰ ਨਹੀਂ ਜਾਪ ਰਿਹਾ ਸੀ। ਇਹ ਸਮੁੰਦਰੀ ਰੋਡ ਸੀ। ਅੱਗੇ ਜਾ ਕੇ ਜਹਾਂਗੀਰ ਰੋਡ ਦਾ ਚੌਕ ਲੰਘ ਕੇ ਸੱਜੇ ਪਾਸੇ ਨੂੰ ਮੁੜ ਛੋਟੇ ਜਿਹੇ ਪਿੰਡ ਜਲੰਧਰ ਹੁੰਦੇ ਹੋਏ ਪੁਲ ਕਾਹਨਾ ਨਾਗ ਨੂੰ ਪਾਰ ਕਰਕੇ ਖੱਬੇ ਹੱਥ ਮੁੜਦੇਹਾਂ ਤੇ ਥੱਲੇ ਵਾਲੇ ਪਾਸੇ ਦੀ ਹੁੰਦੇ ਹੋਏ ਚੱਕ ਨੰਬਰ 530 ਪੁੱਜੇ ਸੀ। ਇੱਥੇ ਹੀ ਸਿਰਦਾਰ ਸਾਹਿਬ ਦੀ ਦੋ ਮੁਰੱਬਿਆਂ ਦੀ ਜ਼ਮੀਨ ਵਿੱਚੋਂ ਲੰਘ ਕੇ ਚੱਕ ਨੰਬਰ 531 ਗਾਫ ਬੇ ਪੁੱਜ ਜਾਂਦੇ ਹਾਂ।

ਪਿੰਡ ਦੀ ਫਿਰਨੀ 'ਤੇ ਬਣੇ ਲੱਕੜ ਦੇ ਟਾਲ ਤੇ ਆਰੇ 'ਤੇ ਗੱਡੀ ਨੂੰ ਪਾਰਕ ਕਰਦੇ ਹਾਂ। ਪਿੰਡ ਦੇ ਅੰਦਰ ਕੱਚੀ ਸੜਕ ਦੇ ਦੋਹੀਂ ਪਾਸੀਂ ਆਬਾਦੀ ਵੱਸੀ ਵਿਖਾਈ ਦੇ ਰਹੀ ਹੈ। ਇਨ੍ਹਾਂ ਦੋਨਾਂ ਪਿੰਡਾਂ ਦਾ ਹਰ ਸਿਆਣਾ ਬੰਦਾ ਸਿਰਦਾਰ ਸਾਹਿਬ ਤੇ ਸ੍ਰ. ਗੰਗਾ ਸਿੰਘ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਸ੍ਰ. ਗੰਗਾ ਸਿੰਘ ਤਾਂ ਅੱਜ ਤੋਂ ਚਾਲ੍ਹੀ ਪੰਜਤਾਲੀ ਸਾਲ ਪਹਿਲਾਂ ਇਸ ਪਿੰਡ ਵਿੱਚ ਅੱਠ ਦਿਨ ਰਹਿ ਕੇ ਗਿਆ ਹੈ, ਜਿਸਦੀ ਇੱਕ ਸ਼ੀਸ਼ੇ ਵਿੱਚ ਮੜੀ ਤਸਵੀਰ ਅੱਜ ਵੀ ਇਸ ਘਰ ਦੀ ਦੀਵਾਰ ਦਾ ਸ਼ਿੰਗਾਰ ਬਣੀ ਹੋਈ ਹੈ। ਇਥੋਂ ਦੇ ਪੇਂਡੂ ਇਨ੍ਹਾਂ ਦੇ ਘਰ ਨੂੰ ਜ਼ੈਲਦਾਰ ਦਾ ਘਰ, ਡਿਪਟੀ ਦਾ ਘਰ, ਚੁਬਾਰੇ ਵਾਲੇ ਘਰ ਕਹਿ ਕੇ ਸੰਬੋਧਨ ਕਰਦੇ ਹਨ। ਉਸ ਸਮੇਂ ਚੁਬਾਰੇ ਵਾਲਾ ਘਰ ਸਿਰਦਾਰ ਜੀ ਦਾ ਹੀ ਸੀ। ਸਿਰਦਾਰ ਸਾਹਿਬ ਜਦੋਂ ਡਿਪਟੀ ਕਮਿਸ਼ਨਰ ਸਨ ਤਾਂ ਉਹ ਕਦੇ ਵੀ ਕਾਰ 'ਤੇ ਬੈਠ ਆਪਣੇ ਘਰ ਨਹੀਂ ਸਨ ਆਏ। ਉਹ ਸਦਾ ਆਪਣੀ ਕਾਰ ਨੂੰ ਦੂਰ ਪਿੰਡ ਦੀ ਫਿਰਨੀ 'ਤੇ ਖੜ੍ਹੀ ਕਰਕੇ ਆਉਂਦੇ ਸਨ। ਉਹ ਆਪਣੇ ਪੇਂਡੂ ਭਾਈਚਾਰੇ 'ਤੇ ਕਿਸੇ ਵੀ ਪ੍ਰਕਾਰ ਦਾ ਸੁੱਕਾ ਰੋਹਬ ਤੇ ਵਿਖਾਵਾ ਕਰਨ ਦੇ ਆਦੀ ਨਹੀਂ ਸਨ। ਇਹੋ ਕਾਰਨ ਹੈ ਕਿ ਅੱਜ ਵੀ ਬੱਚਾ ਬੱਚਾ ਉਨ੍ਹਾਂ ਦੇ ਪਿੰਡ ਵਿੱਚ ਬੜੇ ਫਖਰ ਨਾਲ ਉਨ੍ਹਾਂ ਨੂੰ ਯਾਦ ਕਰਦਾ ਹੈ।

ਸਿਰਦਾਰ ਸਾਹਿਬ ਦੇ ਘਰ ਦਾ ਮਾਲਕ ਇਸ ਸਮੇਂ ਵਲੀ ਉੱਲਾ ਖਾਨ ਹੈ। ਪਿੰਡ ਦੀ ਆਬਾਦੀ ਚਾਰ ਹਜ਼ਾਰ ਦੇ ਨੇੜੇ ਹੈ, ਜਿਨ੍ਹਾਂ ਵਿਚੋਂ ਵਧੇਰੇ ਬਲੋਚ ਹਨ, 10% ਜੱਟ ਅਤੇ 10% ਦੂਜੀਆਂ ਗੋਤਾਂ ਦੇ ਵਸਨੀਕ ਰਹਿ ਰਹੇ ਹਨ। ਪਿੰਡ ਦਾ ਡਾਕਖਾਨਾ ਚੱਕ ਨੰਬਰ 530 ਗਾਫ

ਬੇ ਹੈ ਤੇ ਪਿੰਡ ਦੀ ਤਹਿਸੀਲ ਸਮੰਦਰੀ ਹੈ। ਉਹ ਪ੍ਰਾਇਮਰੀ ਸਕੂਲ ਜਿਥੇ ਸਿਰਦਾਰ ਸਾਹਿਬ ਪੜ੍ਹਦੇ ਰਹੇ ਹਨ, ਹੁਣ ਨਵਾਂ ਰੁਖ ਅਖਤਿਆਰ ਕਰ ਚੁੱਕਾ ਹੈ। ਇਹ ਸਕੂਲ ਦੀ ਇਮਾਰਤ ਵੀ ਨਵੀਂ ਹੈ ਤੇ ਸਕੂਲ ਨੂੰ ਕੁੜੀਆਂ ਦਾ ਸਕੂਲ ਕਿਹਾ ਜਾਂਦਾ ਹੈ। ਅਸੀਂ ਸਿਰਦਾਰ ਸਾਹਿਬ ਦੇ ਘਰ ਤੇ ਸਕੂਲ ਦੀਆਂ ਕੁੱਝ ਇੱਕ ਫੋਟੋਆਂ ਖਿੱਚ ਕੇ ਵਾਪਸ ਕਾਰ ਵਿੱਚ ਬੈਠ ਜਾਂਦੇ ਹਾਂ।

ਸਾਡੀ ਚਾਹ ਦਾ ਪ੍ਰਬੰਧ ਨਾਲ ਲੱਗਦੇ ਪਿੰਡ 530 ਗਾਫ-ਬੇ ਵਿਖੇ ਵਾਰਸ ਕੰਬੋ ਦੇ ਘਰ ਸੀ। ਵਾਰਸ ਕੰਬੋ ਨੇ ਥੋੜੇ ਜਿਹੇ ਸਮੇਂ ਵਿੱਚ ਪਿੰਡ ਦੇ ਪਤਵੰਤਿਆਂ ਦਾ ਵੱਡਾ ਇਕੱਠ ਕੀਤਾ ਹੋਇਆ ਸੀ। ਕੁਛ ਪਲਾਂ ਵਿੱਚ ਹੀ ਅਸੀਂ ਉਸ ਦੇ ਘਰ ਅਪੜ ਜਾਂਦੇ ਹਾਂ। ਉਸ ਦਾ ਘਰ ਪਿੰਡ ਦੀ ਸੜਕ ਦੇ ਉੱਤੇ ਹੀ ਖੱਬੇ ਪਾਸੇ ਮੋੜ 'ਤੇ ਪਹਿਲਾ ਘਰ ਸੀ। ਉਸ ਨੇ ਸਾਨੂੰ ਆਪਣੇ ਘਰ ਦੀ ਬੈਠਕ ਵਿੱਚ ਬਿਠਾਇਆ। ਬੈਠਕ ਵਿੱਚ ਸੱਤ ਅੱਠ ਕੁਰਸੀਆਂ ਦਾ ਪ੍ਰਬੰਧ ਸੀ। ਇੱਕ ਪਾਸੇ ਪਲੰਘ ਪਿਆ ਹੋਇਆ ਸੀ। ਪਿੰਡ ਦੇ ਤੀਹ ਚਾਲੀ ਸੱਜਣ ਸਾਨੂੰ ਵਾਰੋ-ਵਾਰੀ ਹੱਥ ਮਿਲਾ ਕੇ ਅੰਦਰ ਮਿਲਣ ਆਏ। ਉਨ੍ਹਾਂ ਸਾਰਿਆਂ ਅੰਦਰ ਖੁਸ਼ੀ ਦਾ ਸਮੁੰਦਰ ਵੱਗ ਰਿਹਾ ਸੀ। ਉਨ੍ਹਾਂ ਨੇ ਸਾਡਾ ਇੰਜ ਸੁਆਗਤ ਕੀਤਾ, ਜਿਵੇਂ ਕੋਈ ਬਰਾਤ ਪਿੰਡ ਵਿੱਚ ਢੁੱਕੀ ਹੋਵੇ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਅਗਲੇ ਵਰ੍ਹੇ ਨੂੰ ਇੱਕ ਸੌ ਸਾਲ ਪੂਰੇ ਉਤਰ ਰਹੇ ਹਨ ਤੇ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਆ ਰਹੀ ਹੈ, ਉਨ੍ਹਾਂ ਸਾਰਿਆਂ ਨੂੰ ਧਰਵਾਸ ਹੋਇਆ ਕਿ ਹੁਣ ਸਰਦਾਰ ਜ਼ਰੂਰ ਸਾਡੇ ਪਿੰਡਾਂ ਦਾ ਚੱਕਰ ਲਾਉਣਗੇ। ਸ੍ਰ. ਗੰਗਾ ਸਿੰਘ ਤੋਂ ਪਿਛੋਂ ਮੈਂ ਹੀ ਆਪਣੀ ਧਰਮ ਪਤਨੀ ਨਾਲ ਪਾਕਿਸਤਾਨ ਦੇ ਕੁਝ ਸਾਥੀਆਂ ਨਾਲ ਪਹਿਲੀ ਵਾਰ ਇਨ੍ਹਾਂ ਪਿੰਡਾਂ ਦੀ ਜ਼ਿਆਰਤ 'ਤੇ ਪੁੱਜਾ ਸਾਂ।

ਵਾਰਸ ਕੰਬੋ ਨੇ ਸਾਡੀ ਪੂਰੇ ਦਿਲ ਨਾਲ ਖਾਤਰਦਾਰੀ ਕੀਤੀ। ਉਨ੍ਹਾਂ ਬੜੀ ਜਲਦੀ, ਬੜੇ ਸਲੀਕੇ ਨਾਲ ਦੋ ਤਿੰਨ ਪਲੇਟਾਂ ਵਿੱਚ ਵੱਖ ਵੱਖ ਤਰ੍ਹਾਂ ਦੇ ਬਿਸਕੁਟ ਤੇ ਇੱਕ ਵੱਡੀ ਪਲੇਟ ਵਿੱਚ ਉਬਲੇ ਹੋਏ ਆਂਡਿਆਂ ਦੀਆਂ ਕੱਟ ਕੇ ਟੁਕੜੀਆਂ ਪੇਸ਼ ਕੀਤੀਆਂ। ਗਰਮ ਗਰਮ ਚਾਹ ਦਿੱਤੀ ਗਈ। ਚਾਹ ਦੀਆਂ ਚੁਸਕੀਆਂ ਵਿੱਚ ਸਿਰਦਾਰ ਕਪੂਰ ਸਿੰਘ ਜੀ ਦੀਆਂ ਯਾਦਾਂ ਦਾ ਆਲਮ ਛਾਇਆ ਰਿਹਾ। ਪਿੰਡ ਦੇ ਬੱਚੇ ਨੂੰ ਵੀ ਇਸ ਗੱਲ ਦਾ ਅਹਿਸਾਸ ਸੀ ਕਿ ਹੁਣ ਇਸੇ ਬਹਾਨੇ ਚੜ੍ਹਦੇ ਪੰਜਾਬ ਦੇ ਸਰਦਾਰਾਂ ਰਾਹੀਂ ਸਾਡੇ ਪਿੰਡਾਂ ਦੀ ਵੁਕਤ ਪਵੇਗੀ। ਹਰ ਇੱਕ ਡਿਪਟੀ ਦੀਆਂ ਯਾਦਾਂ ਨੂੰ ਯਾਦ ਕਰ ਰਿਹਾ ਸੀ।

ਅਸੀਂ ਚੱਕ ਨੰਬਰ 530 ਗਾਫ ਬੇ ਵਾਰਸ ਕੰਬੋ ਦੇ ਪਿੰਡ 'ਚੋਂ ਅੱਧਾ ਘੰਟਾ ਬੈਠ ਵਾਪਸ ਲਾਹੌਰ ਦਾ ਰਾਹ ਫੜਿਆ। ਹੁਣ ਸਾਡੀ ਕਾਰ ਮੁੜ ਕਾਹਨਾ ਨਾਗ ਪੁਲ ਥਾਣੀਂ ਹੁੰਦੇ ਹੋਏ ਜਲੰਧਰ ਵਿਚੋਂ ਦੀ ਲੰਘ ਕੇ ਚੌਕ ਜਹਾਂਗੀਰ ਰੋਡ ਤੋਂ ਹੁੰਦੇ ਹੋਏ ਡਿਜਕੋਟ ਪਹੁੰਚਦੇ ਹਾਂ। ਇਹ ਵੀ ਲਾਇਲਪੁਰ ਜਿਸ ਨੂੰ ਅੱਜ ਕੱਲ੍ਹ ਫੈਸਲਾਬਾਦ ਆਖਦੇ ਹਾਂ, ਦੀ ਨਵੀਂ ਤਹਿਸੀਲ ਹੈ। ਫਿਰ ਥੋੜੀ ਦੇਰ ਬਾਅਦ ਲਾਹੌਰ ਲਈ ਅਸੀਂ ਮੋਟਰਵੇਅ 'ਤੇ ਪੈ ਜਾਂਦੇ ਹਾਂ। ਪਾਕਿਸਤਾਨ ਵਿੱਚ ਲਾਹੌਰ ਤੋਂ ਪਿਸ਼ਾਵਰ ਤੱਕ ਬਣੀ ਮੋਟਰਵੇਅ 'ਤੇ ਜਦੋਂ ਕੋਈ ਸਵਾਰ ਹੁੰਦਾ ਹੈ ਤਾਂ ਉਸ ਨੂੰ ਇੰਜ ਮਹਿਸੂਸ ਹੁੰਦਾ ਹੈ ਕਿ ਉਹ ਅਮਰੀਕਾ ਦੇ ਕਿਸੇ ਵੱਡੇ ਸ਼ਹਿਰ 'ਚੋਂ ਲੰਘ ਰਿਹਾ ਹੋਵੇ। ਇਸ ਮੋਟਰਵੇਅ ਤੋਂ ਹੀ ਰਾਤ ਨੂੰ ਲਾਹੌਰ ਪੁੱਜ ਜਾਂਦੇ ਹਾਂ।

### *ਗੌਰਮਿੰਟ ਕਾਲਜ, ਲਾਹੌਰ*

ਗੌਰਮਿੰਟ ਕਾਲਜ, ਲਾਹੌਰ ਅੰਗਰੇਜ਼ਾਂ ਦੇ ਸਮੇਂ ਦਾ ਇੱਕ ਪੁਰਾਤਨ ਕਾਲਜ ਹੈ। ਇਸ ਕਾਲਜ ਦੀ ਸਤਾਪਨਾ 1864 ਦੇ ਕਰੀਬ ਕੀਤੀ ਗਈ ਸੀ। ਕਾਲਜ ਦੀ ਇਮਾਰਤਸਾਜ਼ੀ ਦੀ ਬਾਹਰੀ ਦਿੱਖ ਵੀ ਪੱਛਮੀ ਇਮਾਰਤਸਾਜ਼ੀ ਨਾਲ ਮੇਲ ਖਾਂਦੀ ਹੈ। ਇਸ ਕਾਲਜ ਨੂੰ ਆਈ ਸੀ ਐਸ ਅਫਸਰਾਂ ਦੀ ਨਰਸਰੀ ਵੀ ਕਿਹਾ ਜਾਂਦਾ ਹੈ। ਜਿੰਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ਆਈ ਸੀ ਐਸ ਅਫਸਰ ਹੋਏ ਹਨ, ਉਹ ਇਸੇ ਕਾਲਜ ਵਿੱਚੋਂ ਪੜ੍ਹ ਕੇ ਨਿਕਲੇ ਹਨ। ਸਿਰਦਾਰ ਕਪੂਰ ਸਿੰਘ ਦੀ ਪੜ੍ਹਾਈ ਵੀ ਇਸੇ ਕਾਲਜ ਵਿੱਚ ਹੋਈ ਸੀ। ਅੰਗਰੇਜ਼ਾਂ ਸਮੇਂ ਇਸ ਕਾਲਜ ਦੀ ਪ੍ਰੰਪਰਾ ਸੀ ਕਿ ਇਸ ਦਾ ਪ੍ਰਿੰਸੀਪਲ ਕਿਸੇ ਆਈ ਸੀ ਐਸ ਅਫਸਰ ਨੂੰ ਲਾਇਆ ਜਾਂਦਾ ਸੀ। ਡਾ. ਸਈਅਦ ਨਜ਼ੀਰ ਅਹਿਮਦ ਵੀ ਇਸ ਕਾਲਜ ਦਾ ਭਲੇ ਸਮੇਂ ਪ੍ਰਿੰਸੀਪਲ ਰਿਹਾ ਸੀ।

ਕਾਲਜ ਨੂੰ ਵੇਖਣ ਦੀ ਬੜੀ ਤਾਂਘ ਸੀ, ਜਿਸ ਦੀ ਪੂਰਤੀ ਲਈ 29 ਨਵੰਬਰ 2008 ਨੂੰ ਮਿਥੇ ਹੋਏ ਸਮੇਂ ਅਨੁਸਾਰ ਲਹਿੰਦੇ ਪੰਜਾਬ ਦੇ ਨਾਮਵਰ ਅਦੀਬ ਪ੍ਰੋ. ਆਸ਼ਿਕ ਰਾਹੀਲ ਦਾ ਸਭ ਤੋਂ ਛੋਟਾ ਪੁੱਤਰ ਆਪਣੀ ਨਵੀਂ ਕਾਰ 'ਤੇ ਲੈਣ ਆ ਗਿਆ। ਪ੍ਰੋ. ਰਾਹੀਲ ਅੱਜ ਕੱਲ੍ਹ ਬੋਸਟਨ ਅਮਰੀਕਾ ਵਿਖੇ ਆਪਣੇ ਵੱਡੇ ਲੜਕੇ ਪਾਸ ਗਏ ਸਨ। ਦੁਪਹਿਰੇ ਦੋ ਵਜੇ ਅਸੀਂ ਕਾਲਜ ਦੇ ਮੁੱਖ ਗੇਟ ਦੇ ਬਾਹਰ ਗੱਡੀ ਪਾਰਕ ਕੀਤੀ। ਸਕਿਊਰਿਟੀ ਦਾ ਬੜਾ ਪ੍ਰਬੰਧ ਸੀ। ਗੇਟ 'ਤੇ ਖੜੇ ਸਕਿਊਰਿਟੀ ਗਾਰਡਜ਼ ਨੇ ਫੋਟੋ ਲੈਣ ਲਈ ਪਹਿਲਾਂ ਉਨ੍ਹਾਂ ਦੇ ਸਕਿਊਰਿਟੀ ਅਫਸਰ ਤੋਂ ਆਗਿਆ ਲੈਣ ਦੀ ਹਦਾਇਤ ਦੇ ਦਿੱਤੀ, ਜਿਸ ਨੂੰ ਪ੍ਰੋ. ਆਸ਼ਿਕ ਰਾਹੀਲ ਦੇ ਪੁੱਤਰ ਨੇ ਆਪਣੀ ਦਰਖਾਸਤ ਰਾਹੀਂ ਪੂਰਾ ਕੀਤਾ। ਉਸ ਦਿਨ ਕਾਲਜ ਵਿੱਚ ਕਨਵੋਕੇਸ਼ਨ ਹੋਣ ਕਾਰਨ ਬੜੀ ਚਹਿਲ ਪਹਿਲ ਸੀ। ਕਾਲਜ ਦੇ ਵੱਡੇ ਮੈਦਾਨ ਮਖਮਲੀ ਘਾਹ, ਫੁੱਲ ਬੂਟੇ ਤੇ ਪ੍ਰਾਕਿਰਤੀ ਆਪਣੇ ਪੂਰੇ ਜੋਬਨ 'ਤੇ ਸੀ। ਅਸੀਂ ਕਰੀਬ ਅੱਧਾ ਘੰਟਾ ਕਾਲਜ ਵਿੱਚ ਬਿਤਾਇਆ ਤੇ ਮੁੜ ਕਾਰ ਵਿੱਚ ਵਾਪਸ ਆ ਗਏ।

### *ਜਨਾਬ ਸਿਬਤੁਲ ਹਸਨ ਜੈਗਮ ਦੇ ਘਰ*

ਲਹਿੰਦੇ ਪੰਜਾਬ ਵਿੱਚ ਜਨਾਬ ਸਿਬਤੁਲ ਹਸਨ ਜੈਗਮ ਦਾ ਨਾਉਂ ਇਸ ਤਰ੍ਹਾਂ ਹੀ ਲਿਆ ਜਾਂਦਾ ਹੈ, ਜਿਵੇਂ ਚੜ੍ਹਦੇ ਪੰਜਾਬ ਵਿੱਚ ਜਸਵੰਤ ਸਿੰਘ ਕੰਵਲ, ਪ੍ਰੋ. ਪ੍ਰੀਤਮ ਸਿੰਘ ਜਾਂ ਅੰਮ੍ਰਿਤਾ ਪ੍ਰੀਤਮ। ਉਹ

ਇੱਕ ਬੜੇ ਉੱਚੇ ਕੱਦ ਵਾਲਾ ਅਦੀਬ ਤੇ ਕਾਲਮ ਨਵੀਸ ਹੈ। ਉਸਦੇ ਆਰਟੀਕਲਜ਼ 'ਨਵਾਏ ਵਕਤ' ਤੇ 'ਜੰਗ' ਵਿੱਚ ਛਪਦੇ ਰਹੇ ਹਨ। ਪੰਜਾਬੀ ਦਾ ਜੇਕਰ ਕੋਈ ਵੱਡਾ ਅਦੀਬ ਲਹਿੰਦੇ ਪੰਜਾਬ ਵਿੱਚ ਇਸ ਸਮੇਂ ਮੌਜੂਦ ਹੈ, ਉਹ ਸਿਬਤੁਲ ਹਸਨ ਜ਼ੈਗਮ ਹੀ ਹਨ। ਜਦੋਂ ਸਿਰਦਾਰ ਸਾਹਿਬ ਸੰਨ 1964-65 ਵਿੱਚ ਪਹਿਲੀ ਵਾਰ ਲਾਹੌਰ ਪੁੱਜੇ ਸਨ ਤਾਂ ਜਨਾਬ ਬਸ਼ੀਰ ਮੁਹੰਮਦ ਕੁਰੇਸ਼ੀ ਆਈ ਸੀ ਐਸ ਅਫਸਰ ਦੀ ਪਹਿਲ ਕਦਮੀ ਤੇ ਸਿਰਦਾਰ ਕਪੂਰ ਸਿੰਘ ਤੇ ਸਿਬਤੁਲ ਹਸਨ ਜ਼ੈਗਮ ਦੀ ਪਹਿਲੀ ਵਾਰ ਮੁਲਾਕਾਤ ਹੋਈ ਸੀ।

ਇਸ ਲਈ ਸੋਚਿਆ ਕਿ ਐਤਕੀਂ ਮੁਲਤਾਨ ਰੋਡ 'ਤੇ ਜੈਗਮ ਸਾਹਿਬ ਦੇ ਘਰ ਉਨ੍ਹਾਂ ਦੇ ਦਰਸ਼ਨ ਕਰਨ ਜਰੂਰ ਜਾਣਾ ਹੈ। ਮਿਤੀ 1 ਦਸੰਬਰ ਡਾ. ਸਈਅਦ ਅਖਤਾਰ ਹੁਸੈਨ ਅਖਤਰ ਆਪਣੀ ਕਾਰ ਲੈ ਕੇ ਸਮੇਂ ਸਿਰ ਮੇਰੇ ਪਾਸ ਪਹੁੰਚ ਗਏ। ਫਿਰ ਮੇਰੀ ਧਰਮ ਪਤਨੀ ਜਸਪਾਲ ਕੌਰ, ਸ੍ਰ. ਕਲਿਆਣ ਸਿੰਘ ਦੇ ਨਾਲ ਉਨ੍ਹਾਂ ਦੇ ਘਰ ਦੁਪਹਿਰ ਪਹਿਲਾਂ ਪੁੱਜ ਗਏ। ਜਦੋਂ ਜੈਗਮ ਸਾਹਿਬ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ 2 ਮਾਰਚ, 2009 ਨੂੰ ਆ ਰਹੀ ਹੈ ਤਾਂ ਉਨ੍ਹਾਂ ਇਕਦਮ ਐਲਾਨ ਕਰ ਦਿੱਤਾ ਕਿ ਅਸੀਂ ਵੀ ਪਿਛੇ ਨਹੀਂ ਰਹਾਂਗੇ ਤੇ ਉਨ੍ਹਾਂ ਦੀ 'ਸਾਚੀ ਸਾਖੀ' ਨੂੰ ਸ਼ਾਹਮੁਖੀ ਵਿੱਚ ਪ੍ਰਕਾਸ਼ਿਤ ਕਰਨ ਦਾ ਯਤਨ ਕਰਾਂਗੇ। ਉਨ੍ਹਾਂ ਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ਸਿਰਦਾਰ ਕਪੂਰ ਸਿੰਘ ਜੀ ਦੇ ਸਮਕਾਲੀ ਮਿੱਤਰਾਂ ਦੀ ਵਿਸਤਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਦੀਆਂ ਅਨੇਕਾਂ ਅਭੁੱਲ ਯਾਦਾਂ ਨੂੰ ਤਾਜ਼ਾ ਕੀਤਾ। ਉਨ੍ਹਾਂ ਕਿਹਾ ਕਿ ਸਿਰਦਾਰ ਸਾਹਿਬ ਵਰਗੇ ਵਿਦਵਾਨ ਸੰਸਾਰ ਵਿੱਚ ਘੱਟ ਹੀ ਪੈਦਾ ਹੁੰਦੇ ਹਨ। ਉਨ੍ਹਾਂ ਵਲੋਂ ਸਾਡੇ ਸਿਰਦਾਰ ਸਾਹਿਬ ਦੀ ਜਨਮ ਸ਼ਤਾਬਦੀ ਦੇ ਯਤਨਾਂ ਦੀ ਪੁਰਜ਼ੋਰ ਸ਼ਲਾਘਾ ਤੇ ਹਮਾਇਤ ਕੀਤੀ। ਇਸ ਤਰ੍ਹਾਂ ਕਰੀਬ ਇੱਕ ਘੰਟਾ ਸਿਬਤੁਲ ਹਸਨ ਜੈਗਮ ਪਾਸ ਬੈਠ ਕੇ ਉਨ੍ਹਾਂ ਤੋਂ ਰੁਖਸਤ ਲਈ।

ਯਾਤਰਾ ਉਪਰੰਤ ਮਨ 'ਚ ਖਿਆਲ ਪੈਦਾ ਹੋਇਆ ਕਿ ਸਿਰਦਾਰ ਕਪੂਰ ਸਿੰਘ ਦੇ ਜਨਮ ਵਾਲੇ ਲਹਿੰਦੇ ਪੰਜਾਬ ਵਿੱਚ ਜਿਹੜਾ ਇਸ ਸਮੇਂ ਦੂਜਾ ਦੇਸ਼ ਹੈ, ਉਥੋਂ ਦੇ ਲੋਕ ਉਨ੍ਹਾਂ ਦੇ ਨਾਉਂ ਤੋਂ ਵਾਕਿਫ ਹਨ। ਉਨ੍ਹਾਂ ਨਾਲ ਭਾਵਨਾਤਮਕ ਸਨੇਹ ਵੀ ਰੱਖਦੇ ਹਨ। ਉਹ ਲੋਕ ਸਿਰਦਾਰ ਸਾਹਿਬ ਜੀ ਦੀ ਯਾਦ ਵਿੱਚ ਕੁੱਝ ਕਰਨ ਦੇ ਸੁਪਨੇ ਵੀ ਲੈ ਰਹੇ ਹਨ। ਪਰ ਜਿਨ੍ਹਾਂ ਲੋਕਾਂ ਲਈ ਸਿਰਦਾਰ ਨੇ ਜਿਸਮਾਨੀ, ਮਾਨਸਿਕ ਤੇ ਰੂਹਾਨੀ ਕੁਰਬਾਨੀ ਦਿੱਤੀ, ਚੜ੍ਹਦੇ ਪੰਜਾਬ ਦੇ ਉਹ ਲੋਕ ਉਸ ਨੂੰ ਮਨੋਂ ਵਿਸਾਰ ਚੁੱਕੇ ਹਨ। ਆਪਣੇ ਆਪ ਨੂੰ ਸਿਰਦਾਰ ਦੇ ਵਾਰਸ ਸਮਝਣ ਵਾਲੇ ਚੁੱਪ ਹਨ। ਉਹ ਸਭ ਗੂੜ੍ਹੀ ਨੀਂਦ ਵਿੱਚ ਸੁੱਤੇ ਪਏ ਹਨ। ਕਿਸੇ ਨੂੰ ਨਹੀਂ ਪਤਾ ਕਿ ਸਿੱਖਾਂ ਦੇ ਮਹਾਨ ਵਿਦਵਾਨ ਦੀ ਪਹਿਲੀ ਜਨਮ ਸ਼ਤਾਬਦੀ ਸਿਰ 'ਤੇ ਹੈ। ਉਨ੍ਹਾਂ ਨੂੰ ਆਪਣੇ ਫਰਜ਼ ਦੀ ਪਹਿਚਾਣ ਨਹੀਂ। ਕੀ ਬਣੇਗਾ ਇਸ ਕੌਮ ਦਾ ਜਿਨ੍ਹਾਂ ਉਸ ਮਹਾਨ ਕੋਹਿਨੂਰ ਹੀਰੇ ਦੀ ਸ਼ਨਾਖਤ ਹੀ ਨਾ ਜਾਣੀ।

ਜਾਗੋ ਜਾਗੋ ਸੁੱਤਿਓ! ਆਓ ਅਸੀਂ ਆਪਣੇ ਉਸ ਮਹਾਂ ਨਾਇਕ ਨੂੰ ਯਾਦ ਕਰੀਏ। ਆਓ! ਇਸ ਉਪਲਕਸ਼ ਵਿੱਚ ਸਿਰਦਾਰ ਕਪੂਰ ਸਿੰਘ ਜੀ ਦੀ ਯਾਦ ਨੂੰ ਨਤਮਸਤਕ ਹੋਵੀਏ!

ਆਮੀਨ!

◆◆◆◆

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 30 |
| ਪੰਜ ਸਾਲ | 900/- | $150 |
| ਲਾਈਫ ਮੈਂਬਰ | 5000/- | $1000 |

**ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੈਂਬਰ ਬਣੋ।**

**ਪੱਤ੍ਰਿਕਾ ਲਈ ਸੇਵਾ ਦੀ ਮਾਇਆ ਚੈਕ ਰਾਹੀਂ ਜਾਂ ਸਿੱਧੀ ਬੈਂਕ ਖਾਤੇ ਵਿੱਚ ਹੇਠ ਲਿਖੇ ਅਨੁਸਾਰ ਭੇਜੀ ਜਾਵੇ।**

**ਬੈਂਕ ਦਾ ਨਾਂ:- ਸਟੇਟ ਬੈਂਕ ਆਫ ਪਟਿਆਲਾ, ਨਸੀਬ ਸਿੰਘ ਸੇਵਕ, ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ।**

**Account No. 65077080586**

## ਸ਼ੋਕ ਸਮਾਚਾਰ:-

ਪੰਜਾਬੀ ਦੇ ਤਿੰਨ ਸਾਹਿਤਕਾਰ ਇਸ ਮਹਿਨੇ ਸਦਾ ਸਦਾ ਲਈ ਤੁਰ ਗਏ ਇਹਨਾਂ ਵਿੱਚ:-

ਪਹਿਲੇ ਸਨ ਸ. ਸੰਤੋਖ ਸਿੰਘ 'ਧੀਰ' ਜੋ ਕਿ ਪੰਜਾਬੀ ਸਾਹਿਤ ਦੇ ਬਹੁਤ ਹੀ ਮਹਾਨ ਸਾਹਿਤਕਾਰ ਸਨ, ਜਿਨ੍ਹਾਂ ਨੇ ਬਹੁਤ ਹੀ ਵੱਡਮੁੱਲਾ ਸਾਹਿਤ ਪੰਜਾਬੀ ਸਾਹਿਤ ਨੂੰ ਦਿੱਤਾ ਹੈ। ਪੰਜਾਬੀ ਪਾਠਕ ਸਦੀਆਂ ਤੀਕਰ ਉਨ੍ਹਾਂ ਦੇ ਰਿਣੀ ਰਹਿਣਗੇ।

ਦੂਜੇ ਸਨ ਗੁਰਮਤਿ ਸੋਚ ਦੇ ਸਾਹਿਤਕਾਰ ਸ. ਹਰਿੰਦਰ ਸਿੰਘ 'ਮਹਿਬੂਬ' ਜੋ ਸਿੱਖ ਇਤਹਾਸ ਵਿੱਚ ਆਪਣੀ ਨਿਵੇਕਲੀ ਪਹਿਚਾਣ ਵਜੋਂ ਜਾਣੇ ਜਾਂਦੇ ਹਨ। ਇਹਨਾਂ ਨੂੰ ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਗਿਆਨੀ ਦਿੱਤ ਸਿੰਘ ਐਵਾਰਡ ਵੀ ਦਿੱਤਾ ਗਿਆ ਸੀ।

ਤੀਜੇ ਸਾਹਿਤਕਾਰ ਸਨ ਸ਼੍ਰੀ ਰਾਮ ਸਰੂਪ ਅਣਖੀ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੇ ਖਜਾਨੇ ਵਿੱਚ ਵੱਡਮੁੱਲਾ ਹਿੱਸਾ ਪਾਇਆ ਹੈ ਤੇ ਆਪਣੀ ਇੱਕ ਵੱਖਰੀ ਹੋਂਦ ਕਾਇਮ ਕੀਤੀ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਉਪਰੋਕਤ ਤਿੰਨਾਂ ਸਾਹਿਤਕਾਰਾਂ ਦੇ ਸਦੀਵੀ ਵਿਛੋੜੇ 'ਤੇ ਦੁੱਖ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ।

ਸਹਿ ਸੰਪਾਦਕ

13 ਅਕਤੂਬਰ, 1973 ਈਸਵੀ।

# ਸ੍ਰੀ ਅਕਾਲ ਤਖਤ ਸਾਹਿਬ ਤੋਂ ਤਕਰੀਰ

*ਗੁਰੂ ਸਾਹਿਬਾਂ ਦੇ ਦਰਸਾਏ ਗਾਡੀ ਰਾਹ, ਸਿੱਖ ਮਾਰਗ ਨੂੰ ਰੁਸ਼ਨਾਉਣ ਵਾਲੀ ਇਹ ਇਤਿਹਾਸਕ ਤਕਰੀਰ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਨੇ ਮੀਰੀ ਪੀਰੀ ਦੇ ਕੇਂਦਰ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਸਨਮੁਖ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੀਆਂ ਮਹਾਨ ਉੱਚ ਹਸਤੀਆਂ ਦੀ ਸਭਾ ਵਿੱਚ ਉਸ ਸਮੇਂ ਪੇਸ਼ ਕੀਤੀ, ਜਦੋਂ ਗੁਰੂ ਪੰਥ ਨੇ ਉਨ੍ਹਾਂ ਨੂੰ 'ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ' ਦਾ ਗੌਰਵਮਈ ਖ਼ਿਤਾਬ ਬਖ਼ਸ਼ ਕੇ, ਸੰਸਾਰ ਦੇ ਬੌਧਕ ਮਸਲਿਆਂ ਨੂੰ ਸਿੱਖੀ ਦੀ ਰੌਸ਼ਨੀ ਵਿੱਚ ਸੰਕਲਪਣ ਲਈ ਸੇਵਾ ਯੁਕਤ ਕੀਤਾ।*

ੴ ਵਾਹਿਗੁਰੂ ਜੀ ਕੀ ਫਤਿਹ॥

ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਅਤੇ ਉਪਸਥਤ ਸੱਜਣੋਂ।

ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜੋ ਸਨਮਾਨ ਤੇ ਪਦਵੀ ਮੈਨੂੰ ਪੰਥ ਨੇ, ਸ਼ੁਭ ਅਰਦਾਸ ਕਰਕੇ, ਪ੍ਰਦਾਨ ਕੀਤੀ ਹੈ, ਉਸ ਨੂੰ ਜੇ ਮੈਂ ਆਪਣੀ ਯੋਗਤਾ ਦਾ ਸਮਰਥਨ ਸਮਝਾਂ ਤਾਂ ਇਹ ਮੇਰਾ ਘੋਰ ਅਗਿਆਨ ਹੋਵੇਗਾ। ਮੈਨੂੰ, ਬੁੱਧੀਬਲ ਹੀਣ, ਸੱਤਾ ਹੀਣ, ਨਿਆਸਰੇ, ਕੇਵਲ ਗੁਰੂ ਪੰਥ ਦੇ ਜੋੜਾਬਰਦਾਰ ਬਨਣ ਦੀ ਸੇਵਾ ਪ੍ਰਾਪਤ ਕਰਨ ਦੇ ਚਾਹਵਾਨ, ਨੂੰ 'ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ' ਦੀ ਸਰਵੁੱਚ ਪਦਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਦੈਵੀ ਤੇ ਪ੍ਰਭੁਸੱਤਾਸੰਪੰਨ ਸ਼ਕਤੀ ਵੱਲੋਂ ਪ੍ਰਦਾਨ ਕਰ ਦੇਣੀ ਅਤੇ ਅਮੋਲ ਸਰੋਪਾ ਬਖ਼ਸ਼ ਦੇਣਾ, ਗੁਰੂ ਪੰਥ ਦੀ ਗ਼ਰੀਬਨਿਵਾਜ਼ ਬਿਰਦ ਦੀ ਲਖਾਇਕ ਤਾਂ ਹੈ, ਪਰ ਇਹ ਕਿਸੇ ਤਰ੍ਹਾਂ ਭੀ ਮੇਰੀ ਯੋਗਤਾ ਯਾ ਅਧਿਕਾਰ ਦੀ ਸੂਚਕ ਨਹੀਂ।

"ਮੇਰ ਕਰੋ ਤ੍ਰਿਣ ਤੇ ਮੋਹਿ ਜਾਹਿ, ਗਰੀਬ ਨਿਵਾਜ ਨ ਦੂਸਰ ਤੋਸੋ॥ "

ਜਿਸ ਪੰਥ ਦੀ ਪ੍ਰਤਿਨਿਧਤਾ ਦਾ ਦਾਈਆ ਰੱਖਣ ਵਾਲੀ ਸ਼੍ਰੋਮਣੀ ਕਮੇਟੀ, ਉਸ ਦੇ ਸੈਨਿਕ ਅੰਗ, ਸ਼੍ਰੋਮਣੀ ਅਕਾਲੀ ਦਲ ਅਤੇ ਉਸ ਦੀ ਮੰਜ਼ਿਲ; ਦੋਹਾਂ ਜਹਾਨਾਂ ਦੀ ਪਾਤਸ਼ਾਹੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ-ਸਿੱਕਹ ਜ਼ਦ ਬਰ ਹਰ ਦੂ ਆਲਮ-ਦੇ ਸੰਚਾਲਕਾਂ ਅਤੇ ਝੰਡੇ ਬਰਦਾਰੀ ਦੇ ਮਾਲਕਾਂ ਨੂੰ ਇਸ ਮੌਕੇ ਉੱਤੇ ਦੋ ਚਾਰ ਸ਼ਬਦ ਕਹਿਣ ਦਾ, ਬੇਨਤੀ ਕਰਨ ਦਾ, ਜੇ ਮੈਂ ਹੌਸਲਾ ਕਰ ਰਿਹਾ ਹਾਂ ਤਾਂ ਉਹ ਕੇਵਲ ਇਹ ਵਿਚਾਰ ਕੇ ਹੀ ਕਰ ਰਿਹਾ ਹਾਂ, ਕਿ ਇਸ ਪ੍ਰਧਾਨੀ ਪੰਥ ਦੀ ਸਿਧਾਂਤਕ ਪਰੰਪਰਾ ਵਿੱਚ, ਨਿਰਭੈ ਹੋ ਕੇ ਸੱਚ ਬੋਲਣ ਅਤੇ ਸੱਚ ਉੱਤੇ ਪਹਿਰਾ ਦੇਣ ਦੀ ਆਦੀ ਅਤੇ ਅਟੱਲ ਰੀਤ ਪ੍ਰਵਾਣ ਹੈ, ਅਤੇ ਪੰਥ ਦੇ ਨਿਮਾਣੇ ਤੋਂ ਨਿਮਾਣੇ ਸੇਵਕ ਉੱਤੇ ਭੀ ਇਸ ਬਾਬਤ ਕੋਈ ਪ੍ਰਤਿਬੰਧ, ਗੁਰੂ ਆਸ਼ੇ ਅਨੁਸਾਰ, ਲਾਗੂ ਨਹੀਂ ਹੈ।

ਗੁਰੂ ਸਥਾਨਾਂ ਦੇ ਪ੍ਰਬੰਧਕ ਜੇ ਗੁਰੂ ਆਸ਼ੇ ਅਤੇ ਗੁਰਮਤਿ ਸਿਧਾਂਤ ਦੇ ਵਿਰੁੱਧ ਜਾਂ ਪ੍ਰਤਿਕੂਲ ਕੋਈ ਕਦਮ ਵੀ, ਅਗਿਆਨ ਆਸ਼੍ਰਿਤ ਹੋ ਕੇ ਜਾਂ ਬਹੁਮਤ, ਮਨਮਤ ਇਤਿਆਦਿ ਦਾ ਸਹਾਰਾ ਲੈ ਕੇ ਚੁੱਕਦੇ ਹਨ, ਤਦ ਉਹਨਾਂ ਦਾ ਇਹ ਕਦਮ ਪੰਥ ਦੇ ਅਤੇ ਧਰਮ ਦੇ ਹਿੱਤਾਂ ਦੀ ਹਾਨੀ ਹੀ ਗਿਣਿਆ ਜਾਵੇਗਾ, ਭਾਵੇਂ ਉਸ ਕਦਮ ਦੀ ਪ੍ਰੋੜ੍ਹਤਾ ਕੋਈ ਧੜੇਬੰਦ ਸ਼ਕਤੀ ਜਾਂ ਵਿਅਕਤੀ ਕਰੇ, ਉਹ ਕਦਮ ਕਦਾਚਿਤ ਅਤੇ ਤ੍ਰਿੰਨ ਕਾਲ ਪੰਥਕ ਹਿੱਤਾਂ ਵਿੱਚ, ਗੁਰਮਤਿ ਅਨੁਕੂਲ ਜਾਂ ਪ੍ਰਸੰਸਾ ਯੋਗ ਨਹੀਂ ਸਮਝਿਆ ਜਾਵੇਗਾ, ਇਸ ਸੰਸਦ ਦੇ ਸੂਝਵਾਨਾਂ ਦੀਆਂ ਨਜ਼ਰਾਂ ਵਿੱਚ, ਜਾਂ ਉਸ ਜਹਾਨ ਵਿੱਚ ਗੁਰੂ ਦੀਆਂ ਨਜ਼ਰਾਂ ਵਿੱਚ। ਇਸ ਸਚਾਈ ਨੂੰ ਭੁੱਲ ਕੇ ਅੱਗੇ ਹੀ ਅਸੀਂ ਆਪਣੀ ਹਾਨੀ ਕਰ ਚੁੱਕੇ ਹਾਂ। ਇਸੇ ਰਾਹ ਉੱਤੇ ਤੁਰ ਜਾਣ ਨਾਲ ਅਸੀਂ ਏਥੇ ਓਥੇ ਦੋਹਾਂ ਜਹਾਨਾਂ ਵਿੱਚ ਮੂੰਹ ਕਾਲਾ ਹੀ ਕਰਵਾ ਸਕਦੇ ਹਾਂ, ਕੋਈ ਸਥਾਈ ਲਾਭ ਤ੍ਰਿੰਨ ਕਾਲ ਪ੍ਰਾਪਤ ਨਹੀਂ ਕਰ ਸਕਦੇ।ਪੰਥ ਦੀ ਸੈਨਿਕ ਸ਼ਕਤੀ ਦੇ ਸੰਚਾਲਕ ਜੇ ਖਾਲਸਾ ਜੀ ਕੇ ਬੋਲਬਾਲੇ ਅਤੇ ਸਵਤੰਤਰ ਦੇਸ਼ ਕਾਲ ਵਿੱਚ ਸੀਮਤ, ਆਜ਼ਾਦ ਪੰਥ, ਦੇ ਨਿਸ਼ਾਨੇ ਨੂੰ ਪਿੱਠ ਦੇ ਕੇ, ਨਿਗੂਣੇ ਨਿੱਜੀ ਹਿੱਤਾਂ ਦੀ ਪ੍ਰਾਪਤੀ ਵਾਸਤੇ ਪੰਥ ਦੀ ਅਗਾਧ ਸ਼ਕਤੀ ਤੇ ਪੰਥ ਦੀ ਸਹੀ ਮੰਜ਼ਿਲ ਨੂੰ ਭ੍ਰਿਸ਼ਟ ਨਸ਼ਟ ਕਰਨ ਵਿੱਚ ਰੁੱਝੇ ਰਹਿਣਗੇ, ਤਦ ਉਹ ਏਥੇ ਦੋਹੀਂ ਜਹਾਨੀ ਖੁਆਰ ਹੀ ਹੋਣਗੇ, ਸਥਾਈ ਪ੍ਰਾਪਤੀ ਕੁੱਛ ਕਰ ਨਹੀਂ ਸਕਣਗੇ। ਅੰਗਰੇਜ਼ੀ ਭਾਸ਼ਾ ਦੇ ਮਹਾਨ ਤੇ ਜਗਤ ਪ੍ਰਸਿੱਧ ਕਵੀ ਵ.ਹ. ਆਡੇਨ (W.H.Auden), ਜਿਸ ਦਾ ਕਿ ਇਹਨਾਂ ਦਿਨਾਂ ਵਿੱਚ ਹੀ ਦੇਹਾਂਤ ਹੋਇਆ ਹੈ, ਦਾ ਕਾਵਿ- ਵਾਕ ਹੈ:- ***Those who will not reason, perish in the act. Those who will not act, perish for that reason.***

(ਜਿਹੜੇ ਬੁੱਧੀ, ਵਿਚਾਰ ਦੇ ਦੀਪਕ ਦੀ ਰੌਸ਼ਨੀ ਵਿੱਚ ਨਹੀਂ ਤੁਰਦੇ, ਉਹ ਰਾਹ ਵਿੱਚ ਹੀ ਵਿਨਾਸ਼ ਹੋ ਜਾਂਦੇ ਹਨ, ਅਤੇ ਜੋ ਕਰਮਸ਼ੀਲਤਾ ਤਿਆਗ ਦਿੰਦੇ ਹਨ, ਉਹ ਇਸੇ ਕਾਰਨ ਹੀ ਅੱਧਮ ਗਤੀ ਨੂੰ ਪ੍ਰਾਪਤ ਹੁੰਦੇ ਹਨ।)

ਤਦ ਅਨੁਸਾਰ ਸਾਹਿਬ ਦਸਮ ਪਾਤਸ਼ਾਹ ਦਾ ਆਦੇਸ਼ ਖ਼ਾਲਸੇ ਨੂੰ ਹੈ:- 'ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ'। ਜਿਹੜਾ ਰਾਜ-ਪ੍ਰਬੰਧ, ਕੁਟਲ ਵਿਤਕਰੇ, ਵਿਸ਼ਵਾਸਘਾਤ ਅਤੇ ਨਿਆਇ ਪੱਧਤੀ ਉੱਤੇ ਆਧਾਰਿਤ ਕੀਤਾ ਜਾਵੇਗਾ, ਉਹੋ ਕਾਨੂੰਨ ਉੱਚ ਨਿਆਇਆਲਿਆਂ ਦੇ ਨਿਰੀਖਣ ਕਰਨ ਸਮੇਂ ਕਪੂਰ ਸਿੰਘ ਦੇ ਵਿਰੁੱਧ ਜਾਣਾ ਚਾਹੀਏ ਤੇ ਜਾਏਗਾ ਅਤੇ ਰਘੁਪਤੀ ਕਪੂਰ ਦੇ ਹੱਕ ਵਿੱਚ, ਤਦ ਉਹ ਰਾਜ ਪ੍ਰਬੰਧ ਕਦੇ ਸਥਿਰ ਰਹਿ ਨਹੀਂ ਸਕਦਾ ਅਤੇ ਉਸ ਦਾ ਪਤਨ ਨਿਸਚੇ ਹੈ। ਇਹ ਤ੍ਰਿੰਨ ਕਾਲ ਸੱਤ, ਗੁਰੂਆਂ ਦਾ ਉਪਦੇਸ਼ ਤੇ ਰਹਿਨੁਮਾਈ

ਬਾਕੀ ਸਫਾ 30 'ਤੇ

ਕਹਾਣੀ

# ਅੰਗੀਠੀ ਵਾਲੀ ਤਸਵੀਰ

ਅਵਤਾਰ ਸਿੰਘ ਮਹਿਤਪੁਰੀ

ਕਮਰਾ ਲੱਭਦੇ ਲੱਭਦੇ ਮੈਂ ਤੇ ਮੇਰਾ ਦੋਸਤ ਸੰਤੋਖ ਪਰੇਸ਼ਾਨ ਹੋ ਗਏ। ਪਰ ਕਮਰਾ ਨਾ ਮਿਲਿਆ। ਜਿਥੇ ਵੀ ਸਾਨੂੰ ਕਿਸੇ ਕਮਰੇ ਬਾਰੇ ਪਤਾ ਲੱਗਾ ਅਸੀਂ ਉਥੇ ਹੀ ਪਹੁੰਚਦੇ ਰਹੇ ਪਰ ਹਰ ਥਾਂ ਤੋਂ ਨਾਂਹ। ਪੇਪਰ ਨਜ਼ਦੀਕ ਆ ਗਏ ਸਨ। ਅੱਠ ਵਜੇ ਪਿੰਡ ਤੋਂ ਨਵਾਂ ਸ਼ਹਿਰ ਪਹੁੰਚਣਾ ਔਖਾ ਸੀ। ਕਮਰੇ ਦਾ ਪ੍ਰਬੰਧ ਨਾ ਹੋਣ ਕਰਕੇ ਅਸੀਂ ਬਹੁਤ ਉਦਾਸ ਹੋਏ। ਜਿਥੇ ਕਿਤੇ ਵੀ ਅਸੀਂ ਕਮਰਾ ਦੇਖਣ ਜਾਂਦੇ ਰਹੇ, ਅੱਗੋਂ ਮਾਲਕ ਮਕਾਨ ਪ੍ਰਸ਼ਨ ਕਰਦੇ ਰਹੇ-ਜੀ ਵਿਆਹੇ ਹੋ ਜਾਂ ਇਕੱਲੇ ਉੱਤਰ ਸੁਣ ਕੇ ਹਰ ਮਾਲਕ ਮਕਾਨ ਕਮਰਾ ਦੇਣ ਤੋਂ ਨਾਂਹ ਕਰ ਦਿੰਦਾ। ਅਖ਼ੀਰ ਲੱਭਦੇ ਲਭਾਉਂਦੇ ਇੱਕ ਕਮਰਾ ਮਿਲ ਹੀ ਗਿਆ। ਕਿਰਾਇਆ ਵੀ ਘੱਟ, ਵਿੱਚ ਪਾਣੀ ਲਈ ਨਲਕਾ ਵੀ ਲੱਗਾ ਹੋਇਆ ਸੀ ਤੇ ਉਂਝ ਵੀ ਚੁਬਾਰਾ ਬਿਲਕੁੱਲ ਵੱਖਰਾ ਜਿਹਾ। ਮਾਲਕ ਮਕਾਨ ਨੇ ਹਾਂ ਕਰ ਦਿੱਤੀ ਤੇ ਅਸੀਂ ਸਮਾਨ ਰੱਖ ਲਿਆ। ਸਾਡੇ ਹੇਠਾਂ ਵਾਲਾ ਕਮਰਾ ਵੀ ਖਾਲੀ ਪਿਆ ਸੀ। ਉਹ ਵੀ ਮਾਲਕ ਮਕਾਨ ਨੇ ਉਦੋਂ ਤੀਕਰ ਵਰਤਣ ਲਈ ਦੇ ਦਿੱਤਾ ਜਦੋਂ ਤੀਕਰ ਕੋਈ ਹੋਰ ਕਿਰਾਏਦਾਰ ਨਾ ਆ ਜਾਵੇ। ਅਸੀਂ ਪ੍ਰਮਾਤਮਾ ਦਾ ਸ਼ੁਕਰ ਕੀਤਾ।

ਸਾਨੂੰ ਉਥੇ ਰਹਿੰਦਿਆਂ ਸਮਾਂ ਪੰਦਰਾਂ ਕੁ ਦਿਨ ਹੀ ਹੋਏ ਸਨ, ਕਿ ਸਾਡੇ ਹੇਠਾਂ ਵਾਲੇ ਕਮਰੇ ਵਿੱਚ ਵੀ ਕਿਰਾਏਦਾਰ ਆ ਗਏ। ਦੇਖਣ ਤੋਂ ਪਤਾ ਲੱਗਾ 26-27 ਕੁ ਸਾਲਾਂ ਦੀ ਕੁੜੀ ਸੀ। ਰੰਗ ਗੋਰਾ, ਭੂਰੀਆਂ ਅੱਖਾਂ ਤੇ ਜਦੋਂ ਹੱਸਦੀ ਤਾਂ ਉਸਦੀਆਂ ਗੱਲ੍ਹਾਂ 'ਤੇ ਡੂੰਘ ਪੈਂਦੇ ਸਨ, ਜਿਹੜੇ ਉਸ ਦੀ ਖ਼ੂਬਸੂਰਤੀ ਨੂੰ ਹੋਰ ਵੀ ਵਧਾ ਦਿੰਦੇ। ਉਸ ਦਾ ਸਰੀਰ ਨਿੰਗਰ ਤੇ ਕੱਸਿਆ ਜੋਬਨ ਸੀ। ਉਸਦੇ ਚਿਹਰੇ ਤੇ ਨਾ ਕੋਈ ਸੁਰਖੀ ਸੀ ਤੇ ਨਾ ਬਿੰਦੀ। ਹੁਸਨ ਆਪਣੇ ਅਸਲੀ ਰੂਪ ਵਿੱਚ ਡਲ੍ਹਕ ਰਿਹਾ ਸੀ। ਉਸਦੀਆਂ ਅੱਖਾਂ ਵਿੱਚ ਉਹ ਖਿੱਚ ਸੀ ਜਿਹੜੀ ਕਿਸੇ ਵੀ ਨੌਜੁਆਨ ਦੇ ਹਿਰਦੇ ਵਿੱਚੋਂ ਸ਼ਾਂਤੀ ਤੇ ਸਥਿਰਤਾ ਨੂੰ ਚੁਰਾ ਕੇ ਵਾਸਨਾ ਦੇ ਸੰਚੇ ਵਿੱਚ ਢਾਲ ਸਕਦੀ ਸੀ। ਉਸਦੀ ਤੱਕਣੀ ਨੇ ਜਿਹੜਾ ਅਸਰ ਮੇਰੇ ਹਿਰਦੇ ਤੇ ਕੀਤਾ ਉਹ ਮੇਰੇ ਦਿਲ ਦੀ ਉਤਲੀ ਤਹਿ ਤੱਕ ਨਾ ਰੁਕ ਸਕਿਆ, ਮੇਰੇ ਮੰਨ ਅੰਦਰ ਇਸ ਕਿਰਾਏਦਾਰ ਨਾਲ ਜਲਦੀ ਜਾਣ-ਪਛਾਣ ਕਰਨ ਦੀ ਰੀਝ ਪੈਦਾ ਹੋਈ। ਜਿਸਨੇ ਮੇਰਾ ਸਾਰਾ ਚੈਨ ਗੁਆ ਦਿੱਤਾ। ਕੁੱਝ ਚਿਰ ਲਈ ਮੈਨੂੰ ਆਪਣੇ ਜਲਦੀ ਆਉਣ ਵਾਲੇ ਪੇਪਰ ਵੀ ਭੁੱਲ ਗਏ। ਮਾਲਕ ਮਕਾਨ ਨੇ ਉਸਨੂੰ ਨੀਲਮ ਕਹਿ ਕੇ ਆਵਾਜ਼ ਮਾਰੀ। ਉਸ ਦੇ ਨਾਲ ਦੋ ਭੋਲੇ ਭਾਲੇ ਬੱਚੇ ਵੀ ਸਨ ਜਿਨ੍ਹਾਂ ਨੂੰ ਉਹ ਬਿਕੀ ਤੇ ਗੋਲਡੀ ਕਹਿੰਦੀ ਸੀ। ਇਹ ਦੋਨੋਂ ਤੋਤਲੀ ਜ਼ਬਾਨ ਵਾਲੇ ਕਦੀ ਕਦੀ ਸੰਗਦੇ ਸ਼ਰਮਾਉਂਦੇ ਉਪਰ ਆ ਜਾਂਦੇ ਪਰ ਜਦੋਂ ਮੈਂ ਉਨ੍ਹਾਂ ਦਾ ਨਾਂ ਲੈ ਕੇ ਆਵਾਜ਼ ਮਾਰਦਾ ਤਾਂ ਸੰਗਦੇ ਸ਼ਰਮਾਉਂਦੇ ਫਿਰ ਹੇਠਾਂ ਉਤਰ ਜਾਂਦੇ, ਜਿਵੇਂ ਸਰਦੀਆਂ ਦੇ ਦਿਨਾਂ ਵਿੱਚ ਸੂਰਜ ਸਵੇਰੇ ਚੜ੍ਹਨ ਲੱਗਾ ਤੇ ਸ਼ਾਮੀ ਛਿਪਣ ਲੱਗਾ ਸੰਗਦਾ ਹੋਵੇ।

ਕਈ ਵਾਰੀ ਮੈਂ ਇਸ ਕਿਰਾਏਦਾਰ ਨਾਲ ਜਾਣ ਪਛਾਣ ਕਰਨ ਦੀ ਕੋਸ਼ਿਸ਼ ਕੀਤੀ। ਉਸ ਦੀ ਹੋਂਦ ਮੇਰਾ ਧਿਆਨ ਹਰ ਪਾਸਿਓ ਹਟਾ ਦਿੰਦੀ। ਇੱਕ ਇੱਕ ਕਰਕੇ ਦਿਨ ਬੀਤਦੇ ਜਾ ਰਹੇ ਸਨ, ਨਾਲ ਹੀ ਮੇਰੇ ਦਿਲ ਦੀ ਧੜਕਣ ਬਰਾਬਰ ਵੱਧਦੀ ਜਾ ਰਹੀ ਸੀ। ਗਰਮੀਆਂ ਦੇ ਦਿਨ ਹੋਣ ਕਰਕੇ ਹੇਠਾਂ ਨਲਕੇ ਤੋਂ ਕਈ ਵਾਰੀ ਪਾਣੀ ਲਿਆਉਣਾ ਪੈਂਦਾ ਸੀ। ਕਈ ਵਾਰੀ ਤਾਂ ਮੈਂ ਉਂਝ ਹੀ ਪਾਣੀ ਦਾ ਬਹਾਨਾ ਕਰਕੇ ਹੇਠਾਂ ਉਤਰ ਆਉਂਦਾ। ਪਰ ਜਦੋਂ ਵੀ ਕਿਤੇ ਉਹ ਮੇਰੇ ਵੱਲ ਤੱਕਦੀ ਤਾਂ ਮੈਂ ਨਜ਼ਰ ਦੂਜੇ ਪਾਸੇ ਕਰ ਲੈਂਦਾ ਕਿ ਕਿਤੇ ਉਹ ਮੇਰੇ ਤੇ ਕਿਸੇ ਪ੍ਰਕਾਰ ਦੀ ਅਜਾਈਂ ਸ਼ੱਕ ਨਾ ਕਰੇ।

ਜੁਲਾਈ ਮਹੀਨੇ ਦੀ ਇੱਕ ਸ਼ਾਮ ਸੀ। ਸਵੇਰ ਤੋਂ ਮੀਂਹ ਪੈਣ ਕਰਕੇ ਠੰਢੀ-2 ਹਵਾ ਦੇ ਬੁੱਲ੍ਹੇ ਰੁਮਕ ਰਹੇ ਸਨ। ਮੈਂ ਆਪਣੇ ਦੁਮੰਜ਼ਲੇ ਵਿੱਚ ਬੈਠਾ ਸੋਚਾਂ ਵਿੱਚ ਡੁੱਬਿਆ ਹੋਇਆ ਸੀ। ਮੈਂ ਕਿਉਂ ਉਸ ਬਾਰੇ ਸੋਚ ਰਿਹਾ ਹਾਂ? ਮੇਰਾ ਉਸ ਨਾਲ ਕੀ ਸਬੰਧ ਹੈ ਤੇ ਉਸ ਦਾ ਮੇਰੇ ਨਾਲ ਕੀ ਸਬੰਧ ਹੈ?..... ਮੈਨੂੰ ਉਸ ਕੋਲੋਂ ਕੀ ਚਾਹੀਦਾ ਹੈ? ਜਾਂ ਉਸਨੂੰ ਮੇਰੇ ਕੋਲੋਂ ਕੀ ਚਾਹੀਦਾ ਹੈ? ਮੈਨੂੰ ਇਹ ਸੱਭ ਕੁਝ ਸੋਚਣ ਦੀ ਕੀ ਲੋੜ ਹੈ? ਮੇਰੇ ਮਨ ਵਿਚੋਂ ਕਈ ਪ੍ਰਕਾਰ ਦੇ ਪ੍ਰਸ਼ਨ ਉੱਠ ਰਹੇ ਸਨ। ਆਪਣਾ ਧਿਆਨ ਇਸ ਪਾਸਿਓਂ ਵਟਾਉਣ ਲਈ ਮੈਂ ਕਿਤਾਬ ਚੁੱਕ ਲਈ, ਕਈ ਵਰਕੇ ਮੈਂ ਇੱਧਰ ਉੱਧਰ ਕੀਤੇ ਪਰ ਪੜ੍ਹਨ ਨੂੰ ਦਿਲ ਨਾ ਕੀਤਾ, ਫਿਰ ਦੂਜੀ ..... ਫਿਰ ਤੀਜੀ ...... ਪਰ ਸਭ ਵਿਅਰਥ। ਅਖ਼ੀਰ ਸੋਚਿਆ ਘੜੀ ਬਾਹਰ ਨੂੰ ਹੀ ਲੰਘ ਆਵਾਂ, ਸ਼ਾਇਦ ਮਨ ਨੂੰ ਸ਼ਾਂਤੀ ਮਿਲ ਸਕੇ। ਮੈਂ ਦਰਵਾਜ਼ਾ ਬੰਦ ਕੀਤਾ ਤੇ ਪੌੜੀਆਂ ਤੋਂ ਹੇਠਾਂ ਉੱਤਰ ਆਇਆ। ਬਾਹਰ ਜਾਣ ਲਈ ਬਾਹਰਲਾ ਦਰਵਾਜ਼ਾ ਅਜੇ ਖੋਲ੍ਹਿਆ ਹੀ ਸੀ ਕਿ ਪਿਛੋਂ ਆਵਾਜ਼ ਆਈ, "ਜੀ ਗੱਲ ਸੁਣਿਉ।" ਮੇਰੇ ਕਦਮ ਉਥੇ ਹੀ ਇੱਕ ਦਮ ਰੁੱਕ ਗਏ। ਜਿਵੇਂ ਕਿ ਜਾਮ ਹੀ ਹੋ ਗਏ ਹੋਣ।

ਬਿਕੀ ਨੇ ਮੇਰੀ ਉਂਗਲ ਫੜ ਲਈ ਤੇ ਮੈਨੂੰ ਅੰਦਰ ਲੈ ਗਿਆ। ਸਤਿ ਸ੍ਰੀ ਅਕਾਲ ਕਹਿ ਕੇ ਮੈਨੂੰ ਕੁਰਸੀ ਤੇ ਬੈਠਣ ਲਈ ਕਿਹਾ।

"ਦੱਸੋ ਕੀ ਹੁਕਮ ਹੈ? ਕੁਰਸੀ ਤੇ ਬੈਠਦੇ ਸਾਰ ਹੀ ਮੈਂ ਪੁੱਛ ਲਿਆ। ਬਿਕੀ ਨੂੰ ਸੀ.ਕੇ ਮਾਡਲ ਸਕੂਲ ਵਿੱਚ ਦਾਖਲ ਕਰਵਾਉਣਾ ਹੈ। ਜੇਕਰ ਤੁਸੀਂ ਕੱਲ ਥੋੜ੍ਹਾ ਸਮਾਂ ਕੱਢ ਕੇ ਇਹ ਕੰਮ ਕਰ ਦੇਵੋ ਤਾਂ ਤੁਹਾਡੀ ਬਹੁਤ

ਮਿਹਰਬਾਨੀ ਹੋਵੇਗੀ," ਉਸ ਨੇ ਕਿਹਾ।

"ਮੈਂ ਕੱਲ ਸਾਢੇ ਅੱਠ ਵਜੇ ਬਿਕੀ ਨੂੰ ਨਾਲ ਲੈ ਜਾਵਾਂਗਾ ਤੇ ਦਾਖ਼ਲ ਕਰਵਾ ਦਿਆਂਗਾ।" ਮੈਂ ਇੱਕ ਦਮ ਹਾਂ ਕਰ ਦਿੱਤੀ ਮੈਂ ਕਮਰੇ ਵੱਲ ਇੱਕ ਸਰਸਰੀ ਨਜ਼ਰ ਮਾਰੀ। ਕਮਰੇ ਵਿੱਚ ਸਮਾਨ ਕੋਈ ਜ਼ਿਆਦਾ ਨਹੀਂ ਸੀ। ਥੋੜ੍ਹੇ ਸਮਾਨ ਨੂੰ ਹੀ ਬਹੁਤ ਸੁਚੱਜੇ ਢੰਗ ਨਾਲ ਸਜਾਇਆ ਹੋਇਆ ਸੀ। ਅੰਗੀਠੀ ਦੇ ਉੱਤੇ ਕਿਸੀ ਨੌਜੁਆਨ ਦੀ ਤਸਵੀਰ ਪਈ ਸੀ ਜਿਸਦੇ ਅੱਗੇ ਕਈ ਸੜ ਚੁੱਕੀਆਂ ਅਗਰਬੱਤੀਆਂ ਦੇ ਤੀਲੇ ਅਜੇ ਵੀ ਪਏ ਸਨ। ਬਿਕੀ ਮੇਰੀ ਗੋਦ ਵਿੱਚ ਆ ਬੈਠਾ। ਉਸਨੇ ਅੱਜ ਪਹਿਲਾਂ ਵਾਂਗ ਸੰਕੋਚ ਤੇ ਸੰਗ ਨਹੀਂ ਵਿਖਾਈ। ਸ਼ਾਇਦ ਆਪਣੇ ਘਰ ਬੈਠਾ ਦੇਖ ਕੇ। ਗੋਲਡੀ ਵੀ ਆ ਕੇ ਮੇਰੀਆਂ ਲੱਤਾਂ ਨਾਲ ਚਿੰਬੜ ਗਈ ਜਿਵੇਂ ਸਾਡੀ ਬਹੁਤ ਪੁਰਾਣੀ ਜਾਣ-ਪਛਾਣ ਹੋਵੇ।

"ਜੀ ਤੁਹਾਡਾ ਨਾਂ ਕੀ ਏ?" "ਅਵਤਾਰ!" ਮੈਂ ਸੰਖੇਪ ਜਿਹਾ ਉੱਤਰ ਦਿੱਤਾ। "ਕੀ ਕੰਮ ਕਰਦੇ ਹੋ?" ਉਸਨੇ ਦੂਜਾ ਪ੍ਰਸ਼ਨ ਸਰਕਾਇਆ। "ਡਰਾਇੰਗ ਮਾਸਟਰ ਦਾ ਕੋਰਸ ਕਰਦਾ ਹਾਂ, ਹੁਣ ਦਸ ਦਿਨਾਂ ਤੱਕ ਇਮਤਿਹਾਨ ਸ਼ੁਰੂ ਹੈ।" ਮੈਂ ਉਸ ਦੀਆਂ ਗੱਲਾਂ ਵਿੱਚ ਦਿਲਚਸਪੀ ਲੈਂਦੇ ਕਿਹਾ। ਅੱਜ ਪਹਿਲੀ ਵਾਰ ਮੈਂ ਉਸ ਦੀ ਆਵਾਜ਼ ਸੁਣੀ ਸੀ। ਉਸਦੀ ਮਿੱਠੀ ਆਵਾਜ਼ ਵਿੱਚ ਕਿਸੇ ਦਰਦ ਦਾ ਅਹਿਸਾਸ ਭਾਸਿਆ, ਮੈਨੂੰ ਅੰਗੀਠੀ ਤੇ ਪਈ ਫੋਟੋ ਤੇ ਉਸ ਅੱਗੇ ਸੜ ਚੁੱਕੀਆਂ ਅਗਰਬੱਤੀਆਂ ਦੇ ਤੀਲੇ ਕਿਸੇ ਰਾਜ਼ ਦਾ ਅਹਿਸਾਸ ਕਰਵਾਉਣ ਲੱਗੇ। "ਤੁਹਾਨੂੰ ਸਫਾਈ ਦਾ ਬਹੁਤ ਸ਼ੌਕ ਜਾਪਦਾ ਹੈ।" ਮੈਂ ਗੱਲ ਅੱਗੇ ਤੋਰਨ ਲਈ ਉਸ ਦੀ ਸ਼ਲਾਘਾ ਕੀਤੀ। "ਜੀ ਬਚਪਨ ਵਿੱਚ ਹੀ ਮੇਰੇ ਮਾਤਾ ਜੀ ਗੁਜ਼ਰ ਗਏ ਸਨ। ਭੈਣ ਭਰਾ ਕੋਈ ਹੈ ਹੀ ਨਹੀਂ ਸੀ। ਘਰ ਦੇ ਕੰਮਾਂ ਦੀ ਜ਼ਿੰਮੇਵਾਰੀ ਮੇਰੇ ਸਿਰ ਆ ਗਈ। ਪਿਤਾ ਜੀ ਥਾਣੇਦਾਰ ਸਨ। ਉਹ ਕਈ-੨ ਦਿਨਾਂ ਬਾਅਦ ਹੀ ਘਰ ਚੱਕਰ ਮਾਰਦੇ ਸਨ। ਇਸੇ ਕਰਕੇ ਮੈਂ ਵੀ ਦਸਵੀਂ ਪਾਸ ਕਰਕੇ ਪੜ੍ਹਨਾ ਛੱਡ ਦਿੱਤਾ ਸੀ। ਛੋਟੇ ਹੁੰਦਿਆਂ ਹੀ ਘਰ ਦਾ ਸਾਰਾ ਕੰਮ ਧੰਦਾ ਕਰਨਾ ਪੈ ਗਿਆ ਸੀ। ਇਸੇ ਕਰਕੇ ਉਹ ਹੀ ਆਦਤ ਪੱਕ ਗਈ ਹੈ।" ਉਹ ਖੁੱਲ੍ਹਦੀ ਗਈ। "ਤੇ ਹੁਣ ਤੁਹਾਡੇ ਪਿਤਾ ਜੀ.... ?" ਵਿੱਚੋਂ ਹੀ ਟੋਕਦਿਆਂ ਉਸ ਨੇ ਬੋਲਣਾ ਸ਼ੁਰੂ ਕਰ ਦਿੱਤਾ, "ਮੇਰੇ ਵਿਆਹ ਤੋਂ ਇੱਕ ਸਾਲ ਬਾਅਦ ਸੜਕ ਦੁਰਘਟਨਾ ਹੋਣ ਕਰਕੇ ਉਨ੍ਹਾਂ ਦੀ ਸੁਣਨ ਸ਼ਕਤੀ ਚਲੀ ਜਾਣ ਕਰਕੇ ਉਨ੍ਹਾਂ ਨੂੰ ਨੌਕਰੀ ਤੋਂ ਹਟਣਾ ਪਿਆ।"ਉਸ ਦੇ ਸੁਕੇ ਗਲੇ ਵਿੱਚ ਬੜੀ ਮੁਸ਼ਕਿਲ ਨਾਲ ਇਹ ਸ਼ਬਦ ਨਿਕਲੇ ਤੇ ਉਸ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਉਹਦੀ ਦਰਦ ਕਹਾਣੀ ਸੁਣ ਕੇ ਮੇਰੇ ਅੰਦਰੋਂ ਵੀ ਰੁੱਗ ਭਰਿਆ ਗਿਆ।

"ਤੇ ਤੁਹਾਡੇ ਪਤੀ ਕੀ ਕੰਮ ਕਰਦੇ ਹਨ?" ਅੰਗੀਠੀ ਤੇ ਪਈ ਤਸਵੀਰ ਵੱਲ ਤੱਕ ਕੇ ਮੈਂ ਬੜੀ ਉਤਸਕਤਾ ਨਾਲ ਪੁੱਛਿਆ। ਬਿਨ੍ਹਾਂ ਉੱਤਰ ਦਿੱਤਿਆਂ ਉਸਦੀਆਂ ਅੱਖਾਂ ਵਿੱਚ ਮੋਟੇ-2 ਹੰਝੂ ਮੋਤੀਆਂ ਵਾਂਗ ਕਿਰਨ ਲੱਗ ਪਏ। ਉਸ ਨੇ ਆਪਣੇ ਸਬਰ ਦੀਆਂ ਕੰਨੀਆਂ ਨੂੰ ਪੱਕੇ ਹੱਥੀਂ ਪਕੜਿਆ ਤੇ ਆਪਣੇ ਗਲੇ ਨੂੰ ਸਾਫ ਕਰਦਿਆਂ ਕਿਹਾ:- "ਮੇਰੇ ਪਤੀ ਨੇ ਮੈਨੂੰ ਤਲਾਕ ਦੇ ਦਿੱਤਾ ਹੈ।"

"ਪਰ ਉਸਨੇ ਇਸ ਪ੍ਰਕਾਰ ਕਿਉਂ ਕੀਤਾ?" ਮੇਰੇ ਮਨ ਦੀ ਗਹਿਰਾਈ ਤੋਂ ਇੱਕ ਚੀਸ ਉੱਠੀ ਜਿਸ ਪ੍ਰਕਾਰ ਧਰਤੀ ਵਿੱਚੋਂ ਜਵਾਲਾ ਫੁੱਟ ਨਿਕਲੀ ਹੋਵੇ। "ਉਸਨੇ ਇੱਕ ਅਮੀਰ ਸੇਠ ਦੀ ਕੁੜੀ ਨਾਲ ਵਿਆਹ ਕਰਵਾ ਲਿਆ ਹੈ। ਜਿਸਦੀ ਸ਼ਕਲ ਇੰਨੀ ਸੁਹਣੀ ਨਹੀਂ ਸੀ। ਸਗੋਂ ਉਹ ਕਾਫੀ ਬਦਸੂਰਤ ਸੀ। ਕੋਈ ਵੀ ਲੜਕਾ ਉਸ ਨਾਲ ਵਿਆਹ ਕਰਵਾਉਣ ਲਈ ਤਿਆਰ ਨਹੀਂ ਸੀ। ਪਰ ਸੇਠ ਨੇ ਦਹੇਜ ਵਿੱਚ ਬਹੁਤ ਧੰਨ ਦੌਲਤ ਦੇਣ ਦਾ ਲਾਲਚ ਦੇ ਕੇ ਉਨ੍ਹਾਂ ਨੂੰ ਧੋਖੇ ਵਿੱਚ ਫਸਾ ਲਿਆ ਤੇ ਆਪਣੀ ਲੜਕੀ ਦਾ ਉਸ ਨਾਲ ਵਿਆਹ ਕਰ ਦਿੱਤਾ।" ਪਰ ਤੁਸੀਂ ਉਸਨੂੰ ਇਸ ਪ੍ਰਕਾਰ ਕਿਉਂ ਕਰਨ ਦਿੱਤਾ? ਤੁਹਾਡੀ ਮਰਜ਼ੀ ਤੋਂ ਬਗੈਰ ਉਹ ਤੁਹਾਨੂੰ ਤਲਾਕ ਨਹੀਂ ਸੀ ਦੇ ਸਕਦੇ।" "ਜੀ ਧੰਨ ਦੌਲਤ ਦੇ ਲਾਲਚ ਵਿੱਚ ਆ ਕੇ ਕੌਣ ਅੰਨ੍ਹਾ ਨਹੀਂ ਹੋ ਜਾਂਦਾ। ਉਨ੍ਹਾਂ ਨੇ ਮੈਨੂੰ ਹਰ ਰੋਜ਼ ਤੰਗ ਕਰਨਾ ਸ਼ੁਰੂ ਕਰ ਦਿੱਤਾ ਸੀ।" ਉਨ੍ਹਾਂ ਦਾ ਰਵੱਈਆਂ ਘੂਰ ਤੋਂ ਡਾਂਟ ਡਪਟ ਤੱਕ ਪਹੁੰਚ ਗਿਆ ਤੇ ਫਿਰ ਇੱਕ ਦਿਨ ਉਨ੍ਹਾਂ ਮੇਰੇ ਸਰੀਰ ਤੇ ਗਰਮ ਸੀਖਾਂ ਲਾ ਕੇ ਮੈਨੂੰ ਅਰਜ਼ੀ ਉਤੇ ਦਸਤਖਤ ਕਰਨ ਤੇ ਮਜ਼ਬੂਰ ਕੀਤਾ। ਹੁਣ ਨੀਲਮ ਦਾ ਗਲਾ ਉੱਕਾ ਖੁਸ਼ਕ ਹੋ ਗਿਆ ਸੀ। ਉਸ ਦਾ ਸਿਰ ਉਸ ਦੇ ਹੰਝੂ ਨਿਕਲ ਜਾਣ ਨਾਲ ਮਾਨੋ ਸੱਖਣਾ ਹੀ ਹੋ ਗਿਆ ਸੀ। ਉਸਦੀ ਹਾਲਤ ਦਾ ਅੰਦਾਜ਼ਾ ਇਸ ਵੇਲੇ ਕੌਣ ਲਾ ਸਕਦਾ ਸੀ? ਉਸਦਾ ਘਰ ਖਾਲੀ ਸੀ, ਉਸ ਦਾ ਦਿਲ ਖਾਲੀ ਸੀ ਤੇ ਉਸਤੇ ਜਿਹੜੀ ਵੱਡੀ ਮੁਸੀਬਤ ਸੀ ਉਹ ਸੀ ਪੰਜ ਅਤੇ ਤਿੰਨ ਸਾਲਾਂ ਦੇ ਬਿੱਕੀ ਤੇ ਗੋਲਡੀ ਦੇ ਭਵਿੱਖ ਦੀ ਜ਼ਿੰਮੇਵਾਰੀ ਦੀ। ਉਸਦੀਆਂ ਗੱਲਾਂ ਸੁਣ ਕੇ ਮੇਰੇ ਅੰਦਰੋਂ ਜਿਵੇਂ ਕੋਈ ਜਵਾਲਾ ਫੁੱਟ ਨਿਕਲੀ ਹੋਵੇ। ਦਿਲ ਕਰਦਾ ਸੀ ਕਿ ਹੁਣੇ ਉਸ ਸ਼ੈਤਾਨ ਨੂੰ ਉਸਦੇ ਕਰਮਾਂ ਦਾ ਬਦਲਾ ਚੁਕਾਵਾਂ। ਪਰ ਹੁਣ ਹੋ ਵੀ ਕੀ ਸਕਦਾ ਸੀ। ਜਦੋਂ ਇਸ ਨੇ ਆਪਣੇ ਹੱਥ ਹੀ ਕੱਟ ਕੇ ਦੇ ਦਿੱਤੇ ਸਨ। ਮੈਂ ਇਹ ਸੋਚਿਆ ਕਿ ਪਤਾ ਨਹੀਂ ਇਹੋ ਜਿਹੇ ਕਿੰਨੇ ਕੁ ਨੌਜੁਆਨ ਸਾਡੇ ਸਮਾਜ ਦੇ ਮੱਥੇ ਤੇ ਕਲੰਕ ਹਨ। ਜਿਹੜੇ ਧੰਨ ਦੌਲਤ ਦੇ ਮੁਰੀਦ ਬਣ ਕੇ ਉਸ ਖੁਦਾ ਦੀ ਖ਼ਲਕਤ 'ਤੇ ਜ਼ੁਲਮ ਢਾਹੁੰਦੇ ਹਨ। ਮੈਂ ਦੇਖਿਆ ਕਿ ਉਹ ਸਿਸਕ ਰਹੀ ਸੀ, ਪਰ ਉਸ ਦੇ ਬੁੱਲ੍ਹ ਫਰਕੇ, "ਮੈਨੂੰ 1400 ਰੁਪਏ ਦੀ ਨੌਕਰੀ ਮਿਲ ਗਈ ਹੈ। ਮੈਂ ਆਪਣਾ ਗੁਜ਼ਾਰਾ ਕਰ ਲਾਵਾਂਗੀ। ਬਿਕੀ ਤੇ ਗੋਲਡੀ ਨੂੰ ਪੜ੍ਹਾ ਲਵਾਂਗੀ।" ਮੈਂ ਉਸ ਦੇ ਸਿਦਕ ਨੂੰ ਦੇਖ ਕੇ ਹੈਰਾਨ ਜਿਹਾ ਰਹਿ ਗਿਆ।"ਪਰ ਫਿਰ ਤੁਸੀਂ ਉਸਦੀ ਇਸ ਪ੍ਰਕਾਰ ਪੂਜਾ ਕਿਉਂ ਕਰਦੇ ਹੋ?" ਮੈਂ ਪੁੱਛਿਆ। "ਜੀ ਮੈਂ ਆਪਣੇ ਦਿਲ ਤੇ ਉਨ੍ਹਾਂ ਦਾ ਨਾਂ ਲਿਖਿਆ ਹੋਇਆ ਹੈ। ਬੇਸ਼ੱਕ ਮੈਨੂੰ ਉਨ੍ਹਾਂ ਨੇ

ਬਾਕੀ ਸਫਾ 27 'ਤੇ

# ਦਸਮ ਪਾਤਸ਼ਾਹ ਦੀ ਵੈਸਾਖੀ

ਗੁਰਪੁਰ ਨਿਵਾਸੀ ਸਿਰਦਾਰ ਕਪੂਰ ਸਿੰਘ

ਆਗਰੇ ਤੋਂ ਕੁਝ ਮੀਲ ਬਾਹਰ ਸਿਕੰਦਰਾ ਹੈ, ਜਿਥੇ ਸ਼ਹਿਨਸ਼ਾਹ ਅਕਬਰ ਦਾ ਮਕਬਰਾ ਹੈ। ਇਸ ਆਲੀਸ਼ਾਨ ਮਕਬਰੇ ਵਿੱਚ ਅਕਬਰ ਦੀ ਕਬਰ ਦੇ ਸਥਾਨ ਨੂੰ ਵੇਖੋ ਤਾਂ ਹੈਰਾਨ ਰਹਿ ਜਾਈਦਾ ਹੈ, ਕਿ ਇਸ ਮੁਗ਼ਲ ਮੁਸਲਮਾਨ ਦੀ ਲਾਸ਼ ਦਾ ਮੂੰਹ ਸੂਰਜ ਦੇ ਚੜ੍ਹਾਅ ਵੱਲ ਹੈ ਤੇ ਲੱਤਾਂ, ਪੈਰ, ਪੱਛਮ ਵੱਲ। ਕਾਬੇ ਵੱਲ ਪੈਰ ਕਰਨ ਦਾ ਵਿਅੰਗ ਗੁਰੂ ਨਾਨਕ ਨੇ ਭੀ ਕੀਤਾ ਸੀ, ਪਰ ਅਕਾਲ ਪੁਰਖ ਦੀ ਸਰਵ ਵਿਆਪਕਤਾ ਦਿਖਾਉਣ ਲਈ। ਪਰ ਅਕਬਰ, ਮਰਨ ਪਿੱਛੋਂ ਪੂਰਬ ਵੱਲ ਮੂੰਹ ਕਰੀਂ ਪਿਆ ਹੈ ਤਾਂ ਜੋ ਚੜ੍ਹਦੇ ਸੂਰਜ ਦੀਆਂ ਕਿਰਨਾਂ ਉਸਦੇ ਮਸਤਕ ਉੱਤੇ ਪੈਣ। ਸੂਰਜ ਸਾਡੇ ਮਹਾਂ ਇਸ਼ਟ ਦਾ ਧਰੁਵਾ ਤੇ ਕੇਂਦਰ ਹੀ ਨਹੀਂ, ਸਗੋਂ ਬਨਸਪਤੀ, ਜੀਵ ਜੰਤੂ ਦੇ ਪ੍ਰਾਣਾਂ ਦਾ ਆਧਾਰ ਭੀ ਹੈ। ਅਕਬਰ ਸੂਰਜ ਨੂੰ ਅਦ੍ਰਿਸ਼ਟ ਅਕਾਲ ਸ਼ਕਤੀ ਦਾ ਪ੍ਰਤੱਖ ਰੂਪ ਮੰਨਦਾ ਸੀ ਅਤੇ ਅਗਨੀ, ਨੂਰ ਰੋਸ਼ਨੀ ਦਾ ਧਿਆਨ ਪੂਜਾ, ਉਹ ਉੱਚਤਮ ਆਤਮ ਸਾਧਨ ਕਰਕੇ ਮੰਨਦਾ ਸੀ। ਸੰਨ 1578 ਵਿੱਚ ਉਸਨੇ ਗੁਜਰਾਤ ਦੇ ਪਾਰਸੀ ਦਸਤੂਰ ਮਹਾਤਮਾ ਨੂੰ ਆਗਰੇ ਦਰਸ਼ਨਾਂ ਲਈ ਬੁਲਾ ਭੇਜਿਆ ਸੀ, ਅਤੇ ਉਸ ਤੋਂ ਕੁਝ ਵਰ੍ਹੇ ਪਿੱਛੋਂ ਉਸਨੇ ਈਰਾਨ ਤੋਂ ਜ਼ਬਰਦਸਤੀ ਧਰਮ ਦੇ ਆਚਾਰੀਜ, ਆਰਦੇਸ਼ੀਰ ਤੇ ਕਵਿਆਨ ਬੁਲਵਾਏ ਸਨ ਤਾਂ ਜੋ ਉਸ ਨੂੰ ਸੂਰਜ ਤੇ ਅਗਨੀ ਦੀ ਮਹੱਤਤਾ ਬਾਰੇ ਗਿਆਨ ਦੇਣ। ਵੈਸਾਖੀ ਵਾਲੇ ਦਿਨ ਸੂਰਜ ਪੂਰਬੀ ਆਕਾਸ਼ ਵਿੱਚ, ਆਪਣੀ ਉੱਚ ਗਤੀ ਵਿੱਚ ਅਥਵਾ ਪੂਰਨ ਬਲ ਤੇ ਤੇਜ ਵਿੱਚ ਹੁੰਦਾ ਹੈ, ਅਤੇ ਇਹ ਦਿਹਾੜਾ, ਸਾਡੇ ਦੇਸ਼ ਵਿੱਚ ਪ੍ਰਾਚੀਨ ਸਮਿਆਂ ਤੋਂ ਬੜਾ ਮਹੱਤਤਾਪੂਰਣ ਦਿਹਾੜਾ ਮੰਨਿਆ ਜਾਂਦਾ ਰਿਹਾ ਹੈ। ਵਿਸ਼ਵਾਸ ਹੈ ਕਿ ਇਸੇ ਦਿਨ ਉਹ ਮਹਾਂਪ੍ਰੀਨਿਰਵਾਣ ਦੀ ਉੱਚ ਗਤੀ ਨੂੰ ਪ੍ਰਾਪਤ ਹੋਏ ਸਨ। ਸਿੱਖਾਂ ਵਿੱਚ ਵੈਸਾਖੀ ਦੀ ਆਤਮਿਕ ਸਨਮਾਨਤਾ, ਗੁਰੂ ਨਾਨਕ ਦੇ ਸਮੇਂ ਤੋਂ, ਪ੍ਰਚੱਲਤ ਹੋਣ ਦੀ ਸਾਖ, ਭਾਈ ਗੁਰਦਾਸ ਨੇ ਭਰੀ ਹੈ:- ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ॥ ਭਾਈ ਗੁਰਦਾਸ ਦੀ ਇਸੇ ਤੁਕ ਦੇ ਆਧਾਰ 'ਤੇ ਕਈ ਵਿਦਵਾਨ ਇਉਂ ਮੰਨਦੇ ਹਨ ਕਿ ਇਹੋ ਵੈਸਾਖੀ, ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ ਹੈ ਅਤੇ ਇਹ ਗੁਰੂ ਨਾਨਕ ਦਾ ਜਨਮ ਪੁਰਬ ਹੋਣ ਕਰਕੇ ਹੀ ਇਸ ਦਿਨ, ਦਸਮ ਪਾਤਸ਼ਾਹ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਖ਼ਾਲਸਾ ਪੰਥ ਸਾਜਿਆ ਸੀ। ਕਿਵੇਂ ਭੀ ਹੋਵੇ, ਵੈਸਾਖੀ ਕੇਵਲ ਇੱਕ ਮੌਸਮੀ ਤਿਉਹਾਰ ਹੀ ਨਹੀਂ ਸਗੋਂ ਇਹ ਅਨੇਕਾਂ ਗੋਝ ਰਹੱਸਾਂ ਦਾ ਸੂਚਕ ਹੈ, ਜਿਨ੍ਹਾਂ ਰਹੱਸਾਂ ਦਾ ਖ਼ਾਲਸੇ ਦੀ ਸਾਜਨਾ ਨਾਲ ਗੂੜ੍ਹਾ ਸੰਬੰਧ ਹੈ। ਦਸਮ ਪਾਤਸ਼ਾਹ ਦਾ ਸ੍ਰੀ ਮੁੱਖ ਵਾਕ ਹੈ , ਕਿ:

ਖ਼ਾਲਸਾ ਮੇਰੋ ਰੂਪ ਹੈ ਖਾਸ, ਖ਼ਾਲਸੇ ਮਹਿ ਹਉਂ ਕਰਹੁੰ ਨਿਵਾਸ॥

ਜਿਸ ਤੋਂ ਸਿੱਧ ਹੈ ਕਿ ਸਤਿਗੁਰ ਦਾ ਸੰਕੇਤ ਕਿਸੇ ਉੱਚਤਮ ਆਤਮਿਕ ਔਜ ਵੱਲ ਹੈ, ਜਿਹੜਾ ਕਿ ਵੈਸਾਖੀ ਦੇ ਉੱਚ ਗਤੀ ਪ੍ਰਾਪਤ ਸੂਰਜ ਵਾਂਗਰ ਸਰਵ ਵਿਸ਼ਵ ਦਾ ਰੂਹਾਨੀ ਆਧਾਰ ਤੇ ਆਦਰਸ਼ ਹੈ। ਦਸਮ ਪਾਤਸ਼ਾਹ ਦਾ 'ਖ਼ਾਸ ਰੂਪ' ਕੋਈ ਐਵੇਂ ਬਾਹਰਲੀ, ਰਹਿਤ ਬਹਿਤ ਰੱਖਣ ਵਾਲਾ, ਜਾਂ ਗੁਰਦੁਆਰਿਆਂ ਦਾ ਗੋਲਕਾਧੀਸ਼ ਕਦਾਚਿਤ ਨਹੀਂ ਹੋ ਸਕਦਾ। ਉਹ ਤਾਂ ਐਸਾ ਬ੍ਰਹਮ ਗਿਆਨੀ, ਗੁਰੂ ਪ੍ਰਾਯਣ, ਉੱਚਤਮ ਆਤਮਿਕ ਔਜ ਵਾਲਾ ਮਨੁੱਖ ਹੀ ਹੋ ਸਕਦਾ ਹੈ, ਜੋ ਧਰਤੀ ਉੱਤੇ ਸਰਵ ਸ਼ਕਤੀਮਾਨ ਅਕਾਲ ਪੁਰਖ ਦਾ ਨੁਮਾਇੰਦਾ ਜਾਂ ਵਰਤੋਂ ਹੋਣ ਦੇ ਯੋਗ ਹੋਵੇ। ਅਬਦੁਲ ਕਰੀਮ ਜ਼ੀਲੀ ਤੇਰ੍ਹਵੀ ਸਦੀ ਵਿੱਚ ਇੱਕ ਮਹਾਨ ਮੁਸਲਮ ਚਿੰਤਕ ਹੋਇਆ ਹੈ ਜਿਸ ਦੀ ਅਰਬੀ ਭਾਸ਼ਾ ਦੀ ਪੁਸਤਕ 'ਫਸੂਸਲ ਹਿਕਮੇ' ਵਿੱਚ, ਪਰਸ਼ੋਤਮ, ਪੂਰਨ ਪੁਰਖ ਦੀ ਵਿਆਖਿਆ ਹੈ, 'ਅਕਮਲਉਲਇਨਸਾ' ਦੀ ਸੰਗਿਆ ਹੇਠਾਂ ਭਾਗਵਤ ਗੀਤਾ ਵਿੱਚ ਭੀ, ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਹੈ ਕਿ ਮਨੁੱਖਾਂ ਵਿੱਚ ਮੈਂ ਪੁਰਸ਼ੋਤਮ ਹਾਂ। ਅਕਬਰ ਸ਼ਹਿਨਸ਼ਾਹ ਨੂੰ ਆਪੂੰ ਅਕਮਲਉਲ ਇਨਸਾਨ ਹੋਣ ਦਾ ਹੀ ਭਾਉਲਾ ਪਿਆ ਸੀ, ਜਿਸ ਕਾਰਨ ਸੂਰਜ ਉਸ ਦੀਆਂ ਆਤਮਿਕ ਰੁਚੀਆਂ ਦਾ ਕੇਂਦਰ ਬਣਿਆ ਰਿਹਾ ਸੀ। ਕਿਸੇ ਅਜਿਹੇ ਪੁਰਸ਼ੋਤਮ, ਪੂਰਨ ਪੁਰਖ ਦੀ ਉਪਜ ਆਮਦ ਹੀ ਸੰਸਾਰ ਰਚਨਾ ਦਾ ਮੁੱਖ ਮੰਤਵ ਮਹਾਨ ਜਰਮਨ ਫ਼ਿਲਾਸਫ਼ਰ, ਨੀਤਸ਼ੇ ਨੇ ਪ੍ਰਚਾਰਿਆ ਹੈ:

"Lo, I preach to you the superman,
Superman is the meaning of the earth."

ਈਰਾਨ ਦੇ ਜਗਤ ਵਿਖਿਆਤ, ਅਧਿਆਤਮਿਕ ਕਵੀ, ਮੌਲਾਨਾ ਰੂਮੀ ਦੀ ਪ੍ਰਸਿੱਧ ਰਚਨਾ 'ਮਸਨਵੀ' ਵਿੱਚ ਅੰਕਿਤ ਹੈ:- ਦੀ ਸ਼ੈਖ਼ ਬ-ਚਰਾਗ਼ ਹਮੀ ਗਸ਼ਤ ਸ਼ਹਿਰ ਕਜ਼ ਦਾਮੋ ਦਦ ਮਲੂਲਮੋ ਇਨਸਾਨਮ ਆਰਜ਼ੂਸਤ। ਗੁਫ਼ਤਮ ਕਿ ਯਾਫ਼ਤ ਮੀ ਨਸ਼ਵਦ ਜੁਸਤਹੇਮ ਮਾ, ਗੁਫ਼ਤ ਆਂਕਿ ਯਾਫ਼ਤ ਮੀ ਨਾ ਸ਼ਵਦ ਆਨਮ ਆਰਜ਼ੂਸਤ। (ਕਲ੍ਹ ਤਪੱਸਵੀ ਮਹਾਰਾਜ, ਹੱਥ ਵਿੱਚ ਦੀਵਾ ਫੜੀ ਨਗਰ ਦੇ ਇਰਦ-ਗਿਰਦ ਘੁੰਮ ਰਹੇ ਸਨ ਅਤੇ ਕਹਿ ਰਹੇ ਹਨ, ਯਾਰੋ, ਮੈਂ ਪਸ਼ੂਆਂ ਨੂੰ ਦੇਖ ਦੇਖ ਦੁਖੀ ਹੋ ਗਿਆ ਹਾਂ, ਇਸ ਲਈ ਹੁਣ ਕਿਸੇ ਮਨੁੱਖ ਦੀ ਢੂੰਡ ਵਿੱਚ ਹਾਂ। ਅਸਾਂ ਆਖਿਆ, ਅਸੀਂ ਆਪ ਬਹੁਤ ਲੱਭ ਚੁੱਕੇ ਹਾਂ, ਪਰ ਇਹ ਵਸਤੂ ਦੁਰਲੱਭ ਹੈ, ਤਾਂ ਤਪੱਸਵੀ ਜੀ ਨੇ ਉੱਤਰ ਦਿੱਤਾ, ਜੋ ਵਸਤੂ ਦੁਰਲੱਭ ਅਥਵਾ ਅਲੱਭਯ ਹੈ, ਮੈਂ ਉਸੇ ਦੀ ਟੋਲ ਵਿੱਚ ਹਾਂ) ਕਿਸੇ ਅਜਿਹੇ ਆਦਰਸ਼ ਨੂੰ ਸਾਖਿਆਤ ਕਰਨ ਹਿੱਤ ਦਸਮ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖ਼ਾਲਸਾ ਸਾਜਣ ਦਾ ਕੌਤਕ ਕੀਤਾ ਸੀ। ਇਸ ਖ਼ਾਲਸੇ ਦਾ ਰੂਪ ਅਨੇਕ ਆਦਮੀਆਂ ਨੇ ਧਾਰਨ ਕੀਤਾ ਹੈ, ਪਰ ਇਸ ਦੀ ਦਾਮੂਠ ਚਕਾਚੂੰਧ ਵੱਲ ਅੱਖਾਂ ਪੁੱਟਣ ਦਾ ਹੌਸਲਾ ਸਾਹਸ ਕਿਸੇ ਵਿਰਲੇ ਨੇ ਹੀ ਕੀਤਾ ਹੋਵੇਗਾ। ਭੇਖਧਾਰੀ ਸੰਸਾਰੀ ਅਨੇਕ ਹਨ, ਪਰ ਖ਼ਾਲਸਾ ਦੇ ਸ਼ੁਧ ਰੂਪ ਦੀ ਪ੍ਰਾਪਤੀ ਦੀ ਅਕਾਂਕਸ਼ਾ ਰੱਖਣ ਵਾਲੇ ਕਿੰਨੇ ਕੁ ਹਨ?

♦ ♦ ♦ ♦

# ਸਿਰਦਾਰ

ਜੈਤੇਗ ਸਿੰਘ ਅਨੰਤ (ਕਨੇਡਾ)

'ਸਰਦਾਰ' ਫਾਰਸ਼ੀ ਦਾ ਸ਼ਬਦ ਹੈ। ਪੰਜਾਬੀ ਵਿੱਚ ਸਰ ਨੂੰ ਸਿਰ ਕਿਹਾ ਜਾਂਦਾ ਹੈ। 'ਸਰਦਾਰ' ਸ਼ਬਦ ਦੀ ਅਸਲ ਹੋਂਦ ਫਾਰਸੀ ਵਿੱਚੋਂ ਆਈ ਹੈ। ਜਦੋਂ ਸਿੰਘਾਂ ਮੁਗਲਾਂ ਨਾਲ ਜੰਗ, ਵਿਰੋਧ ਦਾ ਸਿਲਸਿਲਾ ਸ਼ੁਰੂ ਹੋਇਆ ਤਦ ਇਹ ਸ਼ਬਦ ਸਿੱਖਾਂ ਵਿੱਚ ਪ੍ਰਚੱਲਤ ਹੋ ਗਿਆ। ਇਸ ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਵੀ ਕੀਤੀ ਹੈ।

ਸਿਰਦਾਰ ਕਪੂਰ ਸਿੰਘ ਨੇ ਜਦੋਂ ਇਸ ਸ਼ਬਦ ਦੀ ਵਰਤੋਂ ਸਿਰਦਾਰ ਵਜੋਂ ਕੀਤੀ ਤਾਂ ਇਹ ਸ਼ਬਦ ਸਿੱਖੀ ਪਰੰਪਰਾ ਵਿੱਚ ਆ ਕੇ ਪੰਜਾਬੀਆਈਜ਼ ਹੋ ਗਿਆ। ਡਾ. ਮੋਹਨ ਸਿੰਘ ਦੀਵਾਨਾ ਦੇ ਸ਼ਬਦਾਂ ਵਿੱਚ ਇਹ ਸ਼ਬਦ ਗੁਰਮੁਖਿਆਇਆ ਗਿਆ। ਇਸ ਲਈ ਇਹ 'ਸਿਰਦਾਰ' ਬਣ ਗਿਆ। ਇਸ ਤਰ੍ਹਾਂ ਫਾਰਸੀ ਵਿਚਲੇ 'ਸਰਦਾਰ' ਸ਼ਬਦ ਨੂੰ ਸਿਰਦਾਰ ਕਪੂਰ ਸਿੰਘ ਨੇ ਗੁਰਮੁਖੀ ਵਿੱਚ ਢਾਲਿਆ। ਇਹੋ ਕਾਰਨ ਹੈ ਕਿ 'ਸਿਰਦਾਰ' ਸ਼ਬਦ ਲੋਕਾਂ ਦੇ ਮੂੰਹਾਂ 'ਤੇ ਪੱਕ ਗਿਆ। ਇਸ ਲਈ ਜਦੋਂ ਸਿਰਦਾਰ ਕਪੂਰ ਸਿੰਘ 'ਸਿਰਦਾਰ' ਸ਼ਬਦ ਦੀ ਵਰਤੋਂ ਕਰਦੇ ਹਨ ਤਾਂ ਉਹ ਇਸ ਨੂੰ ਸਿੱਖੀ ਦੀ ਪਰੰਪਰਾ ਨਾਲ ਜੋੜਦੇ ਹਨ।

ਸਿੱਖ ਕੌਮ ਵਿੱਚ ਸ਼੍ਰੋਮਣੀ ਸਥਾਨ ਪ੍ਰਾਪਤ ਭਾਈ ਗੁਰਦਾਸ ਜੀ, ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ, ਸਰਦਾਰ ਰਤਨ ਸਿੰਘ ਜੀ ਭੰਗੂ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਰਣਧੀਰ ਸਿੰਘ ਜੀ ਨਾਰੰਗਵਾਲ, ਉਪਰੰਤ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਇੱਕ ਉੱਚ ਕੋਟੀ ਦੇ ਵਿਦਵਾਨ ਸਨ। ਉਨ੍ਹਾਂ ਕੈਂਬਰਿਜ ਯੂਨੀਵਰਸਿਟੀ ਤੋਂ ਫਿਲਾਸਫੀ ਦੀ ਪੜ੍ਹਾਈ ਕੀਤੀ ਸੀ। ਉਹ ਫਾਰਸੀ, ਉਰਦੂ, ਸੰਸਕ੍ਰਿਤ ਅਤੇ ਪੰਜਾਬੀ ਦੇ ਚੋਟੀ ਦੇ ਗਿਆਤਾ ਸਨ।

ਸਿਰਦਾਰ ਸਾਹਿਬ ਦਾ ਜੱਦੀ ਪਿੰਡ ਮੰਨਣ ਚੱਕ ਕਲਾਂ, ਜਿਲ੍ਹਾ ਲੁਧਿਆਣਾ ਸੀ, ਪਰ ਜ਼ਮੀਨ ਜਾਇਦਾਦ ਦੇ ਸੰਬੰਧ ਵਿੱਚ ਆਪ ਦਾ ਪਰਿਵਾਰ ਚੱਕ ਨੰਬਰ 531 ਲਾਇਲਪੁਰ ਵਿਖੇ ਟਿਕਿਆ ਹੋਇਆ ਸੀ। ਆਪ ਦਾ ਜਨਮ ਵੀ ਇਸੇ ਪਿੰਡ ਵਿੱਚ 2 ਮਾਰਚ 1909 ਨੂੰ ਮਾਤਾ ਹਰਨਾਮ ਕੌਰ ਦੀ ਕੁੱਖੋਂ ਤੇ ਪਿਤਾ ਸ ਦੀਦਾਰ ਸਿੰਘ ਦੇ ਘਰ ਹੋਇਆ। ਆਪ ਨੇ ਆਪਣੀ ਮੁੱਢਲੀ ਤੇ ਪ੍ਰਾਇਮਰੀ ਵਿੱਦਿਆ ਆਪਣੇ ਪਿੰਡ ਵਿੱਚੋਂ ਪ੍ਰਾਪਤ ਕੀਤੀ।

ਨੌਵੀਂ ਤੇ ਦਸਵੀਂ ਜਮਾਤ ਲਈ ਆਪ ਨੇ ਖਾਲਸਾ ਹਾਈ ਸਕੂਲ ਦਾਖਲਾ ਲੈ ਲਿਆ। ਆਪ ਦੇ ਪਿੰਡ ਤੋਂ ਲਾਇਲਪੁਰ ਟਾਂਗੇ ਆਉਂਦੇ ਜਾਂਦੇ ਸਨ। ਆਪ ਟਾਂਗੇ ਦੀ ਸਵਾਰੀ 'ਤੇ ਹੀ ਰੋਜ਼ ਸਕੂਲ ਜਾਂਦੇ। ਇਸ ਸਕੂਲ ਦੇ ਹੈੱਡ ਮਾਸਟਰ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਸਨ। ਦਸਵੀਂ ਦੀ ਪ੍ਰੀਖਿਆ ਵਿੱਚ ਉਹ ਪੰਜਾਬ ਭਰ ਵਿੱਚੋਂ ਪਹਿਲੇ ਸਥਾਨ 'ਤੇ ਆਏ। ਆਪ ਦੀ ਇਸ ਸ਼ਾਨਦਾਰ ਸਫਲਤਾ ਸਦਕੇ ਆਪ ਮਾਸਟਰ ਤਾਰਾ ਸਿੰਘ ਦੀ ਅੱਖ ਦਾ ਤਾਰਾ ਬਣ ਗਏ। ਮਾਸਟਰ ਜੀ ਨਾਲ ਉਨ੍ਹਾਂ ਦੀ ਨੇੜਤਾ ਤੇ ਪਿਆਰ ਮੁਹੱਬਤ ਦਾ ਆਲਮ ਇੱਥੋਂ ਹੀ ਸ਼ੁਰੂ ਹੋਇਆ।

ਬਾਲ ਕਪੂਰ ਸਿੰਘ ਇੱਕ ਮਿਹਨਤੀ ਵਿਦਿਆਰਥੀ ਸੀ। ਉੱਚ ਪੜ੍ਹਾਈ ਲਈ ਡੂੰਘੀ ਤੇ ਤਿੱਖੀ ਲਗਨ ਸੀ। ਜ਼ਿੰਦਗੀ ਵਿੱਚ ਕੁਝ ਬਣ ਕੇ ਵਿਖਾਉਣ ਦਾ ਉਤਸ਼ਾਹ ਠਾਠਾਂ ਮਾਰਦਾ ਵੇਖਿਆ ਜਾ ਸਕਦਾ ਸੀ। ਉੱਚੀਆਂ ਉਡਾਣਾਂ ਤੇ ਸੁਨਹਿਰੇ ਭਵਿੱਖ ਦੇ ਸੁਪਨੇ ਲੈ ਚੁੱਕਾ ਸੀ। ਸਿਦਕ ਸਿਰੜ ਦੀ ਮੂਰਤ, ਸਮਰਪਿਤ ਭਾਵਨਾ ਤੇ ਸ਼ਾਹ ਸਵਾਰ ਸੀ। ਉਹ ਆਪਣੇ ਵੱਡੇ ਵਡੇਰਿਆਂ ਤੇ ਪਿੰਡ ਵਾਲਿਆਂ ਨੂੰ ਕੁਝ ਬਣ ਕੇ ਦੱਸਣਾ ਚਾਹੁੰਦਾ ਸੀ। ਉਹ ਆਪਣੇ ਸੁਨਹਿਰੇ ਭਵਿੱਖ ਦੀ ਤਲਾਸ਼ ਵਿੱਚ ਵੱਡੀ ਕੈਨਵਸ 'ਤੇ ਕੁਝ ਸਾਕਾਰ ਕਰਨਾ ਚਾਹੁੰਦਾ ਸੀ। ਇਸੇ ਲਈ ਉਸਨੇ ਹੁਣ ਗੌਰਮਿੰਟ ਕਾਲਜ, ਲਾਹੌਰ ਵਿਖੇ ਦਾਖਲਾ ਲੈ ਲਿਆ।

ਇੱਕ ਵਾਰੀ ਗੌਰਮਿੰਟ ਕਾਲਜ, ਲਾਹੌਰ ਤੋਂ ਸਿਰਦਾਰ ਕਪੂਰ ਸਿੰਘ ਦਾ ਸੁਨੇਹਾ ਆਇਆ ਕਿ ਮਾਂ, ਮੈਨੂੰ 150 ਰੁਪਏ ਭੇਜੋ। ਪਿਤਾ ਦੀਦਾਰ ਸਿੰਘ ਜੀ ਨੇ ਕਿਹਾ ਕਿ ਅਸੀਂ ਨਹੀਂ ਪੜ੍ਹਾਉਣਾ, ਤੂੰ ਘਰੇ ਆ ਜਾ। ਮਾਵਾਂ ਦਾ ਦਿਲ ਸਦਾ ਕੋਮਲ ਹੁੰਦਾ ਹੈ। ਉਸ ਨੇ ਝੱਟ ਸ. ਦੀਦਾਰ ਸਿੰਘ ਦੇ ਕਠੋਰ ਵਤੀਰੇ ਦਾ ਵਿਰੋਧ ਕੀਤਾ। ਤੂੰ ਘਬਰਾਉਂਦਾ ਕਿਉਂ ਹੈਂ। ਮੈਂ ਆਪੇ ਪੈਸੇ ਦਾ ਪ੍ਰਬੰਧ ਕਰ ਦੇਂਦੀ ਹਾਂ। ਅਸੀਂ ਆਪਣਾ ਮੁੰਡਾ ਜ਼ਰੂਰ ਪੜ੍ਹਾਉਣਾ ਹੈ।

ਇਲਾਕੇ ਦਾ ਇੱਕ ਆੜ੍ਹਤੀ ਹੁੰਦਾ ਸੀ। ਉਹ ਜ਼ਿਮੀਂਦਾਰਾਂ ਦੇ ਘਰਾਂ 'ਚੋਂ ਕਪਾਹ ਖਰੀਦਦਾ ਹੁੰਦਾ ਸੀ। ਮਾਂ ਨੇ ਜਿਉਣੇ ਆੜ੍ਹਤੀ ਨੂੰ ਕਿਹਾ ਕਿ ਸਾਨੂੰ 150 ਰੁਪਏ ਕਪੂਰ ਸਿੰਘ ਦੀ ਫੀਸ ਲਈ ਬੜੇ ਜ਼ਰੂਰੀ ਚਾਹੀਦੇ ਹਨ। ਉਸ ਨੇ ਪੈਸੇ ਲਿਆ ਦਿੱਤੇ। ਮਾਂ ਨੇ ਬਾਲ ਕਪੂਰ ਸਿੰਘ ਦੇ ਪਿਤਾ ਨੂੰ ਪੈਸੇ ਦੇ ਕੇ ਲਾਹੌਰ ਭੇਜ ਦਿੱਤਾ। ਪਿਤਾ ਲੋਹਾ ਲਾਖਾ ਹੁੰਦਾ ਲਾਇਲਪੁਰ ਤਕ ਟਾਂਗੇ 'ਤੇ ਚਲਾ ਗਿਆ। ਦੂਜੇ ਪਾਸੇ ਕਪੂਰ ਸਿੰਘ ਦੂਜੇ ਟਾਂਗੇ 'ਤੇ ਘਰੇ ਪਰਤ ਆਇਆ। ਮਾਂ ਨੇ ਚੰਗੀ ਝਾੜ ਝੰਬ ਕੀਤੀ ਤੇ ਦੁੱਧ ਦਾ ਇੱਕ ਛੰਨਾ ਪਿਲਾ ਵਾਪਸ ਪਰਤਾ ਦਿੱਤਾ ਕਿ ਜਾ, ਪਿਉ ਤੇਰਾ ਲਾਹੌਰ ਪੈਸੇ ਲੈ ਕੇ ਗਿਆ ਹੈ। ਉਹ ਵੀ ਮੁੜਕਾ ਮੁੜਕਾ ਹੋਏ ਟਾਂਗੇ 'ਤੇ ਚੜ੍ਹ ਲਾਇਲਪੁਰ ਤੇ ਫਿਰ ਲਾਹੌਰ ਪੁੱਜਾ। ਪਿਤਾ ਆਪਣੇ ਪੁੱਤਰ ਨੂੰ ਉਡੀਕ ਹੀ ਰਿਹਾ ਸੀ।

ਫਿਰ ਕਪੂਰ ਸਿੰਘ ਨੇ ਆਪਣੇ ਮਾਤਾ ਪਿਤਾ ਨੂੰ ਕਿਹਾ ਕਿ

ਗੁਰੂ ਸਾਹਿਬ 'ਤੇ ਕਿੰਨੀਆਂ ਭੀੜਾਂ ਪਈਆਂ ਸਨ। ਤੁਸੀਂ ਨਿਰਾਸ਼ ਨਾ ਹੋਵੋ, ਮੈਂ ਪੜ੍ਹ ਲਿਖ ਕੇ ਨੌਕਰੀ ਲੱਗ ਕੇ ਤੁਹਾਡੀ ਸਾਰੀ ਗ਼ਰੀਬੀ ਦੂਰ ਕਰ ਦੇਵਾਂਗਾ। ਮਹਾਰਾਜ ਅਕਾਲ ਪੁਰਖ ਦਾ ਸਾਥ ਹੋਣਾ ਚਾਹੀਦਾ ਹੈ। ਇਨ੍ਹਾਂ ਦੀ ਮਹਾਰਾਜ ਪ੍ਰਤੀ ਪੂਰੀ ਸ਼ਰਧਾ, ਵਿਸ਼ਵਾਸ ਤੇ ਭਰੋਸਾ ਸੀ। ਵਿਦਿਆਰਥੀ ਜੀਵਨ ਵਿੱਚ ਵੀ ਉਹ ਸਿੱਖੀ ਵਿੱਚ ਪ੍ਰਪੱਕ ਤੇ ਪੂਰੇ ਨਿਤਨੇਮੀ ਸਨ। ਘਰੋਂ ਮਾਇਕ ਤੌਰ 'ਤੇ ਵੀ ਹੱਥ ਤੰਗ ਹੋਣ ਕਾਰਨ ਇਨ੍ਹਾਂ ਆਪਣੀਆਂ ਛੋਟੀਆਂ ਕਲਾਸਾਂ ਨੂੰ ਤੇ ਵਿਦਿਆਰਥੀਆਂ ਨੂੰ ਥੋੜੀ ਥੋੜੀ ਟਿਊਸ਼ਨ ਫੀਸ ਲੈ ਕੇ ਪੜ੍ਹਾਉਣ ਦਾ ਕਾਰਜ ਕੀਤਾ ਤਾਂ ਜੋ ਘਰ ਦੇ ਥੋੜ ਤੋਂ ਮੁਕਤ ਹੋ ਸਕਣ।

ਉਨ੍ਹਾਂ ਕੈਂਬਰਿਜ ਯੂਨੀਵਰਸਿਟੀ ਤੋਂ ਫਿਲਾਸਫੀ ਦੀ ਪੜ੍ਹਾਈ ਕੀਤੀ ਸੀ। ਅੰਗਰੇਜ਼ਾਂ ਦੇ ਸਮੇਂ ਸਿੱਖਾਂ ਵਿੱਚ I.C.S ਬਨਣ ਵਾਲੇ ਉਂਗਲੀਆਂ 'ਤੇ ਗਿਣੇ ਚੁਣੇ ਪ੍ਰਮੁੱਖ ਵਿਅਕਤੀ ਸਨ, ਜਿਨ੍ਹਾਂ ਵਿਚੋਂ ਸਿਰਦਾਰ ਕਪੂਰ ਸਿੰਘ ਵੀ ਇੱਕ ਸਨ।

ਦੇਸ਼ ਦੀ ਵੰਡ ਤੋਂ ਪਹਿਲਾਂ ਤੇ ਬਾਅਦ ਵਿੱਚ ਅਨੇਕਾਂ ਥਾਵਾਂ 'ਤੇ ਡਿਪਟੀ ਕਮਿਸ਼ਨਰ ਦੇ ਪਦ 'ਤੇ ਬਿਰਾਜਮਾਨ ਰਹੇ। ਨਿਡਰ, ਨਿਰਭੈ, ਨਿਝੱਕ, ਬੇਬਾਕ ਤੇ ਦਲੇਰ ਸਿਰਦਾਰ ਕਪੂਰ ਸਿੰਘ ਦੇ ਸਾਹਾਂ ਵਿੱਚ ਸਿੱਖੀ ਦੀ ਧੜਕਣ ਸੀ। ਉਹ ਸਿੱਖੀ ਦੀ ਆਨ ਤੇ ਸ਼ਾਨ ਅੱਗੇ ਕੋਈ ਵੀ ਸਮਝੌਤਾ ਨਹੀਂ ਸੀ ਕਰ ਸਕਦਾ। ਉਹ ਮੂੰਹ ਫੱਟ ਵੀ ਸੀ ਤੇ ਬੇਪ੍ਰਵਾਹ ਵੀ। ਇਹੋ ਕਾਰਨ ਸੀ ਕਿ ਉਸ ਨੇ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਦੇ ਭੇਜੇ ਸਰਕੁਲਰ ਨੂੰ ਆਪਣੇ ਪੈਰਾਂ ਦੀ ਜੁੱਤੀ ਥੱਲੇ ਰੋਂਦ ਦਿੱਤਾ। ਮਾਸਟਰ ਤਾਰਾ ਸਿੰਘ ਨੇ ਸਿੱਖਾਂ ਦੇ ਖਿਲਾਫ ਰਚੀ ਇਸ ਵੱਡੀ ਸਾਜ਼ਿਸ਼ ਦੇ ਵਿਰੋਧ ਵਿੱਚ ਆਵਾਜ਼ ਬੁਲੰਦ ਕੀਤੀ। ਪੰਡਿਤ ਨਹਿਰੂ ਨੇ ਮਾਫੀ ਮੰਗੀ, ਪਰ ਇਹ ਮਾਫੀ ਏਡੀ ਮਹਿੰਗੀ ਪਈ ਕਿ ਸਰਫਿਰੋਸ਼ ਸਿਰਦਾਰ ਕਪੂਰ ਸਿੰਘ ਨੂੰ ਡਿਪਟੀ ਕਮਿਸ਼ਨਰ ਦੀ ਕੁਰਸੀ ਤੋਂ ਮੁਕਤ ਕਰ ਦਿੱਤਾ ਗਿਆ। ਕਸੂਰ ਸਿਰਫ ਇੰਨਾ ਸੀ ਕਿ ਉਸਨੇ ਸਰਕਾਰੀ ਭੇਦ ਖੁੱਲ੍ਹੇ 'ਤੇ ਪ੍ਰਗਟ ਕਰਨ ਦੀ ਹਿੰਮਤ ਤੇ ਦਲੇਰੀ ਵਿਖਾਈ ਸੀ।

ਦੇਸ਼ ਦੀ ਵੰਡ ਤੋਂ ਪਹਿਲਾਂ ਪੰਜਾਬ ਦਾ ਇਕਲੌਤਾ ਮਿਉ ਸਕੂਲ ਆਫ ਆਰਟਸ ਲਾਹੌਰ ਵਿੱਚ ਸੰਨ 1875 ਨੂੰ ਸਥਾਪਿਤ ਕੀਤਾ ਗਿਆ। ਸੰਨ 1875 ਵਿੱਚ ਇੱਕ ਅੰਗਰੇਜ਼ ਜੌਹਨ ਲਾਕਵੁਡ ਉਸ ਦਾ ਪਹਿਲਾ ਪ੍ਰਿੰਸੀਪਲ ਨਿਯੁਕਤ ਹੋਇਆ। ਇਸ ਸਕੂਲ ਵਿੱਚ ਪੇਂਟਿੰਗਜ਼, ਬੁਤ-ਤਰਾਸ਼ੀ ਤੇ ਕਰਾਫਟ ਦੀ ਵੱਖ ਵੱਖ ਵੰਨਗੀਆਂ ਦੀ ਉਚੇਰੀ ਵਿੱਦਿਆ ਦਿੱਤੀ ਜਾਂਦੀ ਸੀ। ਦੇਸ਼ ਦੀ ਵੰਡ ਸਮੇਂ ਉੱਥੋਂ ਦੀ ਟੀਚਿੰਗ ਫੈਕਲਟੀ ਵਿੱਚ ਸ਼੍ਰੀ ਐਸ. ਐਲ. ਪਰਾਸਰ, ਸ਼੍ਰੀ ਬਲਦੇਵ ਰਤਨ, ਸ. ਸੁੰਦਰ ਸਿੰਘ ਤੇ ਸ. ਜੀਤ ਸਿੰਘ ਸ਼ਾਮਿਲ ਸਨ। ਲਾਹੌਰ ਉੱਤਰੀ ਭਾਰਤ ਵਿੱਚ ਕਲਾ ਦਾ ਇੱਕ ਵੱਡਾ ਗੜ੍ਹ ਮੰਨਿਆ ਜਾਂਦਾ ਸੀ। ਪਰਾਸ਼ਰ ਜਿੱਥੇ ਉਸ ਸਕੂਲ ਦਾ ਸਹਾਇਕ ਪ੍ਰਿੰਸੀਪਲ ਸੀ, ਉੱਥੇ ਹੀ ਕੌਮਾਂਤਰੀ ਪ੍ਰਤਿਭਾ ਦਾ ਲਖਾਇਕ ਬੁਤਘਾੜਾ ਤੇ ਪੇਂਟਰ ਸੀ। ਪੇਂਟਿਗ ਤੋਂ ਇਲਾਵਾ ਇਤਿਹਾਸ, ਮਿਥਿਹਾਸ, ਚਿੰਤਨ ਪ੍ਰਤੀ ਡੂੰਘੀ ਰੀਝ ਰੱਖਦਾ ਸੀ। ਉਸ ਦੀ ਮਿਕਨਾਤੀਸੀ ਕਸ਼ਿਸ਼ ਨੇ ਸਿਰਦਾਰ ਕਪੂਰ ਸਿੰਘ ਨੂੰ ਟੋਲ ਲਿਆ। ਦੋਹਾਂ ਦਾ ਮਿਲਾਪ ਇੱਕ ਗੂੜ੍ਹੀ ਦੋਸਤੀ ਵਿੱਚ ਬਦਲ ਗਿਆ। ਸ. ਕਪੂਰ ਸਿੰਘ ਪੱਛਮੀ ਕਲਾ ਬਾਰੇ ਕਾਫੀ ਕੁਝ ਜਾਣਦਾ ਸੀ, ਪਰ ਭਾਰਤੀ ਕਲਾ ਤੇ ਕਲਾਕਾਰਾਂ ਦੀ ਜਾਣਕਾਰੀ ਵਿੱਚ ਵਾਧਾ ਕਰਾਉਣ ਦਾ ਸਿਹਰਾ ਦੋਹਾਂ ਮਿੱਤਰਾਂ ਦੀ ਦੋਸਤੀ ਹੀ ਸੀ।

ਭਾਰਤ ਦੀ ਅਜ਼ਾਦੀ ਨੇ ਪੰਜਾਬ ਤੇ ਬੰਗਾਲ ਨੂੰ ਚੌਹਾਂ ਹਿੱਸਿਆਂ ਵਿੱਚ ਵੰਡ ਦਿੱਤਾ। ਲਹਿੰਦੇ ਪੰਜਾਬ ਵਿੱਚ ਮਿਉ ਸਕੂਲ ਆਫ ਆਰਟਸ ਲਾਹੌਰ ਚਲਿਆ ਗਿਆ। ਚੜ੍ਹਦਾ ਪੰਜਾਬ ਇਸ ਸਕੂਲ ਤੋਂ ਸਖਣਾ ਰਹਿ ਗਿਆ। ਨਵ ਪੰਜਾਬ ਨਿਰਮਾਣ ਹੇਠ ਪੰਜਾਬ ਸਰਕਾਰ ਨੇ 5 ਅਪ੍ਰੈਲ 1951 ਨੂੰ ਪੰਜਾਬ ਦੀ ਨਵੀਂ ਬਣੀ ਰਾਜਧਾਨੀ ਸ਼ਿਮਲਾ ਵਿਖੇ ਸਕੂਲ ਸਥਾਪਿਤ ਕਰਨ ਦਾ ਫੈਸਲਾ ਲਿਆ, ਜਿਸ ਦਾ ਬਾਕਾਇਦਾ ਆਰੰਭ 16 ਅਗਸਤ 1951 ਨੂੰ ਸ਼੍ਰੀ ਐਸ.ਐਲ.ਪਰਾਸ਼ਰ ਪ੍ਰਿੰਸੀਪਲ ਦੀ ਸੇਧ ਹੇਠ ਸ਼ੁਰੂ ਹੋਇਆ। ਇਸ ਦੇ ਪਹਿਲੇ ਵਿਦਿਆਰਥੀਆਂ ਵਿੱਚ ਜੀ. ਐਸ ਗਿੱਲ ਵੀ ਸਨ, ਜੋ ਬਾਅਦ ਵਿੱਚ ਪੰਜਾਬ ਦੇ ਨਾਮੀ ਕਲਾਕਾਰਾਂ ਦੀ ਕਤਾਰ ਵਿੱਚੋਂ ਇੱਕ ਸਨ। ਗਿੱਲ ਸਾਹਿਬ ਮੇਰੇ ਵੀ ਗੂੜ੍ਹੇ ਮਿੱਤਰਾਂ ਵਿੱਚੋਂ ਇੱਕ ਸਨ। ਉਨ੍ਹਾਂ ਮੈਨੂੰ ਅਕਸਰ ਬੜੇ ਮਾਣ ਨਾਲ ਦੱਸਣਾ ਕਿ ਇਸ ਨਵੇਂ ਸਕੂਲ ਦੀ ਸਥਾਪਨਾ ਪਿੱਛੇ ਸਿਰਦਾਰ ਕਪੂਰ ਸਿੰਘ ਦੇ ਨਿੱਜੀ ਅਸਰ ਰਸੂਖ ਤੇ ਪ੍ਰਭਾਵ ਨੇ ਇਸ ਸਕੂਲ ਦੀਆਂ ਬੁਨਿਆਦੀ ਲੋੜਾਂ ਨੂੰ ਪੂਰਾ ਕੀਤਾ। ਇਹ ਸਭ ਕਾਰਜ ਉਨ੍ਹਾਂ ਆਪਣੇ ਦੋਸਤ ਐਸ. ਐਲ ਪਰਾਸ਼ਰ ਲਈ ਹੀ ਕੀਤਾ। ਜੇਕਰ ਸਿਰਦਾਰ ਸਾਹਿਬ ਦਾ ਰਸੂਖ ਤੇ ਸਹਿਯੋਗ ਨਾ ਮਿਲਦਾ ਤਾਂ ਸ਼ਾਇਦ ਇਹ ਸਕੂਲ ਆਪਣੇ ਪੈਰਾਂ 'ਤੇ ਛੇਤੀ ਖੜ੍ਹਾ ਨਾ ਹੁੰਦਾ। ਇਸ ਲਈ ਜੇਕਰ ਇਹ ਕਿਹਾ ਜਾਵੇ ਕਿ ਸ. ਕਪੂਰ ਸਿੰਘ ਚੜ੍ਹਦੇ ਪੰਜਾਬ ਵਿੱਚ ਬਣੇ ਇਸ ਨਵੇਂ ਸਕੂਲ ਦੇ ਇੱਕ ਸਹਾਇਕ ਮਦਦਗਾਰ ਤੇ ਨਿਸ਼ਕਾਮ ਨਿਰਮਾਤਾਵਾਂ ਵਿੱਚੋਂ ਇੱਕ ਸਨ ਤਾਂ ਗਲਤ ਨਹੀਂ ਹੋਵੇਗਾ।

ਸਿਰਦਾਰ ਸਾਹਿਬ ਪਹਿਲਾਂ ਹੀ 2 ਸਤੰਬਰ 1950 ਨੂੰ ਜਬਰੀ ਨੌਕਰੀ ਤੋਂ ਬਰਖਾਸਤ ਹੋ ਚੁੱਕੇ ਸਨ। ਉਹ ਬਿਨਾਂ ਨਾਗਾ ਅਕਸਰ ਪਰਾਸ਼ਰ ਸਾਹਿਬ ਨੂੰ ਮਿਲਣ ਜਾਂਦੇ। ਪਰਾਸ਼ਰ ਜੀ ਸਿਰਦਾਰ ਸਾਹਿਬ ਤੋਂ ਛੇ ਸਾਲ ਵੱਡੇ ਸਨ। ਹੁਣ ਦੋਨੋਂ ਦੋਸਤ ਨਿਤ ਸ਼ਾਮਾਂ ਨੂੰ ਲੰਮੀਆਂ ਲੰਮੀਆਂ ਵਾਟਾਂ ਦੀ ਸੈਰ ਕਰਦੇ। ਪਰਾਸ਼ਰ ਸਦਾ ਸਿਰਦਾਰ ਸਾਹਿਬ ਨਾਲ ਸਿੱਖ ਦਰਸ਼ਨ, ਚਿੰਤਨ, ਇਤਿਹਾਸ ਤੇ ਹੋਰ ਡੂੰਘੀ ਫਿਲਾਸਫੀ ਪ੍ਰਤੀ ਸਦਾ ਸੰਵਾਦ ਰਚਾਈ ਰੱਖਦੇ। ਉਹ ਸਦਾ ਉਨ੍ਹਾਂ ਦੀ ਵਿਵੇਕੀ ਪਹੁੰਚ ਤੇ ਸੰਭਾਵਨਾਵਾਂ ਨੂੰ ਤਲਾਸ਼ਦਾ, ਉਨ੍ਹਾਂ ਦੇ ਸੂਖਮ ਜਜ਼ਬਿਆਂ ਨੂੰ ਟਟੋਲਦਾ ਰਹਿੰਦਾ। ਸਿਰਦਾਰ ਸਾਹਿਬ ਵੀ ਉਸ ਦੀ ਅਥਾਹ ਜਗਿਆਸਾ

ਨੂੰ ਤ੍ਰਿਪਤ ਕਰਨ ਵਿੱਚ ਸਹਾਈ ਹੁੰਦੇ। ਇਹੋ ਕਾਰਨ ਸੀ ਕਿ ਦੋਹਾਂ ਦੀ ਗੂੜ੍ਹੀ ਦੋਸਤੀ ਨੇ ਸੰਨ 1959 ਵਿੱਚ ਪਹਿਲੀ ਤੇ ਸਦੀਵੀ ਸ਼ਾਹਕਾਰ 'ਪ੍ਰਾਸ਼ਰ ਪ੍ਰਸ਼ਨ' ਖਾਲਸਾ ਪੰਥ ਦੀ ਝੋਲੀ ਵਿੱਚ ਪਾ ਦਿੱਤਾ। ਇਹ ਸ਼ਾਹਕਾਰ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਵਿਚੋਂ ਉੱਤਮ ਸ਼ਾਹਕਾਰ ਮੰਨਿਆ ਜਾਂਦਾ ਹੈ, ਜੋ ਉਨ੍ਹਾਂ ਦੀ ਸੱਚੀ ਦੋਸਤੀ ਤੇ ਪਿਆਰ ਮੁਹੱਬਤ ਦਾ ਵੀ ਪ੍ਰਤੀਕ ਹੈ।

ਸਿਰਦਾਰ ਕਪੂਰ ਸਿੰਘ ਜੀ ਨੂੰ ਜਦੋਂ ਜਬਰੀ ਸੇਵਾ ਮੁਕਤ ਕੀਤਾ ਗਿਆ ਤਾਂ ਉਨ੍ਹਾਂ ਨੇ ਪੰਜਾਬ ਸਰਕਾਰ ਦੇ ਖਿਲਾਫ ਪੰਜਾਬ ਹਾਈ ਕੋਰਟ ਵਿੱਚ ਕੇਸ ਦਾਇਰ ਕੀਤਾ ਸੀ। ਉਸ ਸਮੇਂ ਪੰਜਾਬ ਦੀ ਰਾਜਧਾਨੀ ਸ਼ਿਮਲਾ ਵਿਖੇ ਉਹ ਨਿਵਾਸ ਕਰਦੇ ਸਨ। ਉਨ੍ਹਾਂ ਦੇ ਦਿਲ ਵਿੱਚ ਪੰਥ ਦੀ ਸੋਨ ਚਿੜੀ ਭਾਈ ਸਾਹਿਬ ਰਣਧੀਰ ਸਿੰਘ ਜੀ ਪ੍ਰਤੀ ਅਥਾਹ ਸ਼ਰਧਾ ਤੇ ਸਤਿਕਾਰ ਸੀ। ਉਹ ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ ਤੇ ਗੁਰਮਤਿ ਦੇ ਬੜੇ ਵੱਡੇ ਵਿਆਖਿਆਕਾਰ ਅਤੇ ਦੇਸ਼ ਦੀ ਆਜ਼ਾਦੀ ਦੇ ਮਹਾਨ ਸੰਗਰਾਮੀਏ ਸਨ।

ਸੰਨ 1952-53 ਦੀ ਗੱਲ ਹੈ। ਮਈ ਜੂਨ ਦਾ ਮਹੀਨਾ ਸੀ। ਸਿਰਦਾਰ ਜੀ ਨੂੰ ਭਿਣਕ ਪੈ ਗਈ ਕਿ ਪੰਥ ਦੀ ਇਹ ਮਹਾਨ ਹਸਤੀ ਇਨ੍ਹਾਂ ਦਿਨਾਂ ਵਿੱਚ ਆਪਣੇ ਤਪੋਬਨ ਕੁਮਾਰ ਹੱਟੀ ਸੋਲਨ ਹਿਲਜ਼ ਵਿੱਚ ਆਏ ਹੋਏ ਹਨ। ਉਨ੍ਹਾਂ ਦਾ ਚਿੱਤ ਕੀਤਾ ਕਿ ਮੈਂ ਆਪਣੀ ਹੱਡ-ਬੀਤੀ ਉਨ੍ਹਾਂ ਨਾਲ ਸਾਂਝੀ ਕਰਾਂ।

ਉਹ ਦੁਪਹਿਰ ਤੋਂ ਪਹਿਲਾਂ ਕੁਮਾਰ ਹੱਟੀ ਪੁੱਜ ਗਏ। ਭਾਈ ਸਾਹਿਬ ਵੱਡੇ ਛਤਰ ਹੇਠ ਆਰਾਮ ਕੁਰਸੀ 'ਤੇ ਬਿਰਾਜੇ ਸਨ। ਭਾਈ ਮੇਵਾ ਸਿੰਘ ਪਿੰਡ ਸਾਹਨੇਵਾਲ, ਜਿਲ੍ਹਾ ਲੁਧਿਆਣਾ ਨੇ ਉਨ੍ਹਾਂ ਨੂੰ ਰਸੀਵ ਕੀਤਾ। ਜਦੋਂ ਉਹ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਫਤਿਹ ਗਜਾ ਕੇ ਬੈਠੇ ਤਾਂ ਉਨ੍ਹਾਂ ਸ. ਕਪੂਰ ਸਿੰਘ ਨੂੰ ਕੁਝ ਬੋਲਣ ਤੋਂ ਪਹਿਲਾਂ ਹੀ ਆਖ ਦਿੱਤਾ, "ਅਕਾਲ ਪੁਰਖ ਨੂੰ ਸ਼ਾਇਦ ਇਹੋ ਮਨਜ਼ੂਰ ਸੀ। ਤੁਸੀਂ ਤਾਂ ਅਜੇ ਪੰਥ ਦੀ ਬੜੀ ਸੇਵਾ ਕਰਨੀ ਹੈ। ਇਸ ਲਈ ਸਦਾ ਚੜ੍ਹਦੀਆਂ ਕਲਾਂ ਵਿੱਚ ਵਿਚਰੋ। ਪੰਥ ਨੂੰ ਜੋ ਦੇ ਸਕਦੇ ਹੋ ਦਿਉ, ਕਦੇ ਵੀ ਕੁਝ ਲੈਣ ਦੀ ਆਸ ਨਾ ਕਰੋ। ਕਲਗੀਆਂ ਵਾਲੇ ਨੇ ਪੰਥ ਲਈ ਤੁਹਾਡੇ ਤੋਂ ਬੜੀ ਸੇਵਾ ਲੈਣੀ ਹੈ। ਤੁਹਾਡੀ ਸੇਵਾ ਨੂੰ ਪੰਥ ਸਦਾ ਰਹਿੰਦੀ ਦੁਨੀਆਂ ਤਕ ਯਾਦ ਰੱਖੇਗਾ।" ਸਿਰਦਾਰ ਕਪੂਰ ਸਿੰਘ ਜੀ ਕਰੀਬ ਦੋ ਘੰਟੇ ਭਾਈ ਸਾਹਿਬ ਪਾਸ ਬੈਠ ਕੇ ਵਾਪਸ ਸ਼ਿਮਲੇ ਪਰਤੇ। ਉਨ੍ਹਾਂ ਦੀ ਇਸ ਮਿਲਣੀ ਨੇ ਉਨ੍ਹਾਂ ਦੇ ਮਨੋਬਲ ਨੂੰ ਬੁਲੰਦੀ ਪ੍ਰਦਾਨ ਕੀਤੀ।

ਭਾਰਤ ਵਿੱਚ ਸੰਨ 1962 ਨੂੰ ਤੀਜੀਆਂ ਆਮ ਚੋਣਾਂ ਹੋਈਆਂ। ਸ਼੍ਰੋਮਣੀ ਅਕਾਲੀ ਦਲ ਨੇ ਸਿਰਦਾਰ ਕਪੂਰ ਸਿੰਘ ਨੂੰ ਲੁਧਿਆਣਾ ਲੋਕ ਸਭਾ ਦੀ ਸੀਟ ਲਈ ਖੜਾ ਕੀਤਾ। ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਨੂੰ ਰਾਸ਼ਟਰੀ ਪਾਰਟੀ ਦੇ ਤੌਰ 'ਤੇ ਮਾਨਤਾ ਨਹੀਂ ਸੀ ਦਿੱਤੀ ਗਈ। ਸ਼੍ਰੋਮਣੀ ਅਕਾਲੀ ਦਲ ਦੀ ਸੁਤੰਤਰ ਪਾਰਟੀ ਨਾਲ ਡੂੰਘੀ ਸਾਂਝ ਸੀ। ਇਸ ਲਈ ਲੋਕ ਸਭਾ ਦੀਆਂ ਸੀਟਾਂ ਉਨਾਂ ਦੇ ਚੋਣ ਨਿਸ਼ਾਨ 'ਤੇ ਲੜੀਆਂ ਜਾਂਦੀਆਂ ਸਨ। ਸਿਰਦਾਰ ਸਾਹਿਬ ਇਸ ਸੀਟ 'ਤੇ ਆਪਣੇ ਵਿਰੋਧੀ ਉਮੀਦਵਾਰ ਕਾਂਗਰਸ ਦੇ ਸ. ਮੰਗਲ ਸਿੰਘ ਗਿੱਲ ਨੂੰ ਹਰਾ ਕੇ ਬੜੀ ਸ਼ਾਨ ਨਾਲ ਦਿੱਲੀ ਪਾਰਲੀਮੈਂਟ ਵਿੱਚ ਬੈਠ ਗਏ। ਪੰਜਾਬ ਦੇ ਪੁਨਰਗਠਨ ਬਾਰੇ ਇੱਕ ਬਿੱਲ 3 ਸਤੰਬਰ 1966 ਨੂੰ ਲੋਕ ਸਭਾ ਵਿੱਚ ਪੇਸ਼ ਕੀਤਾ ਗਿਆ। ਜਿੱਥੇ ਇਸ ਸਿਰਦਾਰ ਨੇ ਇਸ ਬਿੱਲ ਦਾ ਵਿਰੋਧ ਕੀਤਾ, ਉੱਥੇ ਇਸ ਬਿੱਲ ਨੂੰ ਠੁਕਰਾਉਣ ਦੇ ਤਿੰਨ ਕਾਰਨ ਵੀ ਪੇਸ਼ ਕੀਤੇ। ਪਹਿਲਾ ਇਹ ਕਿ ਇਹ ਬਿੱਲ ਪਾਪਾਂ ਭਰਿਆ ਹੈ, ਦੂਜਾ ਇਹ ਕਿ ਇਸ ਨੂੰ ਇੱਕ ਅਯੋਗ ਅਤੇ ਅਸਿਖਿਅਤ ਦਾਈ ਨੇ ਜਨਮ ਦਿਵਾਇਆ ਹੈ ਅਤੇ ਤੀਜਾ ਇਹ ਕਿ ਇਹ ਕੌਮ ਦੇ ਵਿਸ਼ਾਲ ਹਿੱਤਾਂ ਦੇ ਵਿਰੁੱਧ ਹੈ। ਕਿਉਂਕਿ ਉੱਥੇ ਇਹ ਕੌਮੀ ਅਖੰਡਤਾ ਨੂੰ ਕਮਜ਼ੋਰ ਕਰਨ ਅਤੇ ਦੇਸ਼ ਵਿੱਚ ਜਿਨ੍ਹਾਂ ਰਾਜਨੀਤਕ ਸੱਤਾ ਸੰਭਾਲੀ ਹੋਈ ਹੈ, ਉਹਨਾਂ ਦੇ ਅਖੰਡਤਾ ਵਿੱਚ ਭਰੋਸੇ ਨੂੰ ਖਤਮ ਕਰਨ ਵਾਲੇ ਪਾਸੇ ਲੈ ਕੇ ਜਾਏਗਾ।

ਉਨ੍ਹਾਂ ਦੀ ਇਸ ਇਤਿਹਾਸਕ ਤੇ ਮਹੱਤਵਪੂਰਣ ਪ੍ਰਭਾਵਸ਼ਾਲੀ ਢੰਗ, ਵਿਦਵਤਾ ਤੇ ਤਰਕ ਭਰਪੂਰ ਤਕਰੀਰ ਨੇ ਸਰਕਾਰੀ ਬੈਂਚਾਂ ਨੂੰ ਹਿਲਾ ਦਿੱਤਾ। ਉਹ ਚਟਾਨ ਵਾਂਗ ਆਪਣੀ ਧੁੰਨ ਦਾ ਪੱਕਾ ਸੀ। ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਇਸ ਤਕਰੀਰ ਦੇ ਛੋਟੇ ਛੋਟੇ ਕਿਤਾਬਚੇ ਦੇ ਰੂਪ ਵਿੱਚ ਅੰਗਰੇਜੀ ਪੰਜਾਬੀ ਵਿੱਚ ਲੱਖਾਂ ਦੀ ਗਿਣਤੀ ਵਿੱਚ ਛਪਵਾ ਕੇ ਵੰਡੇ ਸਨ, ਜਿਸ ਕਾਰਨ ਸਿਰਦਾਰ ਜੀ ਦੀ ਪਹਿਚਾਣ ਵਿੱਚ ਵੀ ਵਿਸ਼ਾਲ ਵਾਧਾ ਹੋਇਆ। ਪੰਜਾਬੀਆਂ ਤੇ ਸਿੱਖਾਂ ਦੇ ਹਿੱਤਾਂ ਦਾ ਰਾਖਾ ਵਿਸੇਸ ਤੌਰ 'ਤੇ ਨੌਜਵਾਨ ਦੇ ਦਿਲਾਂ ਦੀ ਧੜਕਣ ਬਣ ਗਿਆ। ਉਨ੍ਹਾਂ ਦੀ ਇਸ ਸਪੀਚ ਨੇ ਹੀ ਮੈਨੂੰ ਇੰਨਾ ਪ੍ਰਭਾਵਿਤ ਕੀਤਾ ਕਿ ਮੈਨੂੰ ਵੀ ਉਨ੍ਹਾਂ ਦਾ ਨਿੱਘ ਮਾਣਨ ਦਾ ਸੁਭਾਗ ਪ੍ਰਾਪਤ ਹੋਇਆ। ਚੰਡੀਗੜ੍ਹ ਕਦੇ ਕਦਾਈਂ ਉਨ੍ਹਾਂ ਦੀ ਕੋਠੀ 707 ਸੈਕਟਰ 11 ਵਿੱਚ ਦਰਸ਼ਨ ਤੇ ਕੁਝ ਬੋਲ ਸੁਣਨ ਦਾ ਅਵਸਰ ਮਿਲਦਾ ਰਿਹਾ। ਉਹ ਨੌਜਵਾਨਾਂ ਨੂੰ ਮਿਲ ਕੇ ਸਦਾ ਖੁਸ਼ ਹੁੰਦੇ। ਨੌਜਵਾਨਾਂ ਤੋਂ ਪੰਥ ਦੀ ਖਾਤਰ ਸੇਵਾ ਕਰਨ ਦੀ ਕਿਰਨ ਵਿਖਾਈ ਦੇਂਦੀ। ਉਹ ਸਦਾ ਆਪਣੇ ਕੀਮਤੀ ਨੁਕਤੇ ਤੇ ਨਸੀਹਤਾਂ ਨਾਲ ਨੌਜਵਾਨਾਂ ਦੇ ਅੰਦਰ ਗੰਦੀ ਮੈਲ ਨੂੰ ਧੋ ਕੇ ਨਵੀਂ ਸੋਚ, ਨਵੀਂ ਦਿਖ ਪ੍ਰਦਾਨ ਕਰਕੇ ਪਵਿੱਤਰ ਕਰ ਦੇਂਦੇ।

ਸੰਨ 1962 ਨੂੰ ਸਿਰਦਾਰ ਕਪੂਰ ਸਿੰਘ ਜੀ ਪੰਜ ਸਾਲਾਂ ਲਈ ਨਵੀਂ ਦਿੱਲੀ ਵਿਖੇ ਮੈਂਬਰ ਪਾਰਲੀਮੈਂਟ ਚੁਣੇ ਗਏ ਸਨ। ਡਾ. ਐਮ. ਐਸ. ਰੰਧਾਵਾ ਆਈ.ਸੀ.ਐਸ ਵੀ ਉਨ੍ਹਾਂ ਦਿਨਾਂ ਵਿੱਚ ਦਿੱਲੀ ਵਿਖੇ ਕ੍ਰਿਸ਼ੀ ਮੰਤਰਾਲਿਆ ਵਿੱਚ ਇੱਕ ਵੱਡੀ ਪੋਸਟ 'ਤੇ ਤੈਨਾਤ ਸਨ। ਦੋਹਾਂ ਦੀ ਉਮਰ ਵਿੱਚ ਪੂਰਾ ਇੱਕ ਮਹੀਨੇ ਦਾ ਫਰਕ ਸੀ। ਰੰਧਾਵਾ ਇਨ੍ਹਾਂ ਤੋਂ ਇੱਕ ਮਹੀਨਾ ਵੱਡਾ ਸੀ। ਦੋਹਾਂ ਦੀ ਸੋਚ ਤੇ ਵਿਚਾਰਾਂ ਵਿੱਚ

ਜ਼ਮੀਨ ਆਸਮਾਨ ਦਾ ਅੰਤਰ ਸੀ, ਜਿਸ ਦਾ ਕਾਰਨ ਇਹ ਹੀ ਸੀ ਕਿ ਸਿਰਦਾਰ ਕਪੂਰ ਸਿੰਘ ਨੇ ਸਿੱਖੀ ਦੀ ਸ਼ਾਨ ਨੂੰ ਬੁਲੰਦ ਕੀਤਾ ਹੋਇਆ ਸੀ। ਰੰਧਾਵੇ ਦੀ ਸਿੱਖੀ ਨੂੰ ਤਲਾਂਜਲੀ ਨੇ ਰੋੜਾ ਬਣਾਇਆ ਹੋਇਆ ਸੀ। ਦੋਹਾਂ ਵਿੱਚ ਇੱਕ ਦੂਜੇ ਤੋਂ ਬੜੀ ਦੂਰੀ ਸੀ।

ਦੂਜੇ ਪਾਸੇ ਸਿੱਖ ਕੌਮ ਦਾ ਮਹਾਨ ਚਿਤੇਰਾ ਸ. ਕ੍ਰਿਪਾਲ ਸਿੰਘ ਵੀ ਦਿੱਲੀ ਸੀ।-ਉਸ ਨੇ ਕੁਝ ਪੇਂਟਿੰਗਜ਼ ਸਿੱਖ ਇਤਿਹਾਸ, ਸਿੱਖ ਗੁਰੂਆਂ, ਯੋਧਿਆਂ ਤੇ ਸੂਰਮਿਆਂ ਦੀਆਂ ਤਿਆਰ ਕੀਤੀਆਂ ਹੋਈਆਂ ਸਨ। ਉਹ ਆਪਣੀ ਪਲੇਠੀ ਇੱਕ ਪੁਰਖੀ ਕਲਾ ਪ੍ਰਦਰਸ਼ਨੀ ਦੇ ਉਦਘਾਟਨ ਲਈ ਇੱਕ ਨੂੰ ਸੱਦ ਕੇ ਦੂਜੇ ਨੂੰ ਨਰਾਜ ਨਹੀਂ ਸੀ ਕਰਨਾ ਚਾਹੁੰਦਾ। ਕਿਰਪਾਲ ਸਿੰਘ ਚਿੱਤਰਕਾਰ ਨੇ ਆਪਣੀ ਪ੍ਰਦਾਰਸ਼ਨੀ ਦੇ ਉਦਘਾਟਨ ਦੀ ਰਸਮ ਲਈ ਇੱਕ ਨੂੰ ਪ੍ਰਧਾਨਗੀ ਲਈ ਤੇ ਦੂਜੇ ਨੂੰ ਮੁੱਖ ਮਹਿਮਾਨ ਲਈ ਸੱਦਾ ਦਿੱਤਾ। ਦੋਨੋਂ ਆਈ.ਸੀ.ਐਸ. ਅਫਸਰ ਪੁੱਜੇ ਤੇ ਚਿੱਤਰਕਾਰ ਦੀ ਕਲਾ ਕੌਸ਼ਲਤਾ ਬਾਰੇ ਖੁੱਲ੍ਹ ਕੇ ਗੱਲ ਕੀਤੀ। ਇਹ ਦੋਹਾਂ ਸ਼ਖਸੀਅਤਾਂ ਦੀ ਯਾਦਗਾਰੀ ਸੰਗਤ ਕਰਵਾਉਣ ਦਾ ਸਿਹਰਾ ਸ. ਕ੍ਰਿਪਾਲ ਸਿੰਘ ਆਰਟਿਸਟ ਦੇ ਸਿਰ ਬਣਦਾ ਹੈ।

ਸਿਰਦਾਰ ਜੀ ਵਿੱਚ ਕਲਾ ਪ੍ਰਤੀ ਬੜਾ ਸਨੇਹ ਸੀ। ਉਹ ਰੇਖਾਵਾਂ, ਆਕਾਰਾਂ ਤੇ ਰੰਗਾਂ ਦੀ ਅਮਿੱਟ ਛੋਹਾਂ ਦੀ ਭਾਸ਼ਾ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਇਸ ਲਈ ਉਨ੍ਹਾਂ ਮਨ ਬਣਾਇਆ ਕਿ ਆਪਣੀ ਬੈਠਕ ਲਈ ਕੁਝ ਪੇਂਟਿੰਗਜ਼ ਤਿਆਰ ਕਰਵਾਈਆਂ ਜਾਣ ਜਿਨ੍ਹਾਂ ਵਿੱਚ ਸਿੰਘ ਸੂਰਮਿਆਂ, ਯੋਧਿਆਂ ਬਹਾਦਰਾਂ ਤੇ ਹੋਰ ਆਪਣੇ ਅਮੀਰ ਵਿਰਸੇ ਦੀਆਂ ਪੇਂਟਿੰਗਜ਼ ਤਿਆਰ ਕਰਵਾਈਆ ਜਾਣ। ਇਸ ਕਾਰਜ ਵਿੱਚ ਉਨ੍ਹਾਂ ਸ. ਕਿਰਪਾਲ ਸਿੰਘ ਚਿੱਤਰਕਾਰ ਦੀਆਂ ਸੇਵਾਵਾਂ ਲਈਆਂ। ਅਨੋਟਮੀ, ਕਾਸਟਿਊਮਜ਼ ਤੇ ਹੋਰ ਇਤਿਹਾਸਕ ਬਰੀਕੀਆਂ ਬਾਰੇ ਕਲਾਕਾਰ ਨੂੰ ਆਪਣੀ ਚਾਹਤ ਬਾਰੇ ਰੌਸ਼ਨੀ ਪਾਈ। ਜੋ ਪੇਂਟਿੰਗਜ ਸ. ਕ੍ਰਿਪਾਲ ਸਿੰਘ ਦੇ ਹੱਥਾਂ ਦੁਆਰਾ ਯਾਦਗਾਰੀ ਸ਼ਾਹਕਾਰ ਬਣ ਗਏ, ਉਨ੍ਹਾਂ ਵਿਚੋਂ ਇੱਕ ਬੋਤਾ ਸਿੰਘ ਤੇ ਗਰਜਾ ਸਿੰਘ ਅਤੇ ਦੂਜੀ ਬੰਦਾ ਬਹਾਦਰ ਦੀ ਪੇਂਟਿੰਗ ਹੈ। ਮੇਰਾ ਦਾਅਵਾ ਹੈ ਕਿ ਅਕਾਲੀਆਂ ਵਿਚੋਂ ਤੇ ਸਿੱਖਾਂ ਵਿਚੋਂ ਪਹਿਲਾ ਲੀਡਰ ਸਿਰਦਾਰ ਕਪੂਰ ਸਿੰਘ ਹੀ ਹੈ ਜਿਸ ਨੇ ਅਜਿਹੇ ਮਹਾਨ ਸਿੱਖ ਯੋਧਿਆਂ ਦੀਆਂ ਪੇਂਟਿੰਗਜ਼ ਉਚੇਚੇ ਤੌਰ 'ਤੇ ਰੂਪਮਾਨ ਕਰਵਾਈਆਂ ਹਨ। ਜਿੱਥੋਂ ਪਤਾ ਲੱਗਦਾ ਹੈ ਕਿ ਸਿਰਦਾਰ ਸਾਹਿਬ ਕੋਮਲ ਕਲਾਵਾਂ ਨੂੰ ਕਿੰਨਾ ਪਿਆਰ ਤੇ ਸ਼ਿੱਦਤ ਪ੍ਰਦਾਨ ਕਰਦੇ ਸਨ।

22 ਨਵੰਬਰ 1967 ਨੂੰ ਤੜਕ ਸਾਰ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਦੇ ਪੀ. ਜੀ. ਆਈ ਚੰਡੀਗੜ੍ਹ ਵਿਖੇ ਸਦੀਵੀ ਵਿਛੋੜੇ ਦੀ ਖਬਰ ਜੰਗਲ ਦੀ ਅੱਗ ਵਾਂਗ ਫੈਲ ਗਈ। ਉਨ੍ਹਾਂ ਦੀ ਦੇਹ ਨੇ ਵਾਇਆ ਲੁਧਿਆਣਾ, ਫਿਲੌਰ, ਫਗਵਾੜਾ, ਜਲੰਧਰ ਹੁੰਦੇ ਹੋਏ ਅੰਮ੍ਰਿਤਸਰ ਪੁੱਜਣਾ ਸੀ। ਇਹ ਗੱਲ ਸਪੱਸ਼ਟ ਸੀ ਕਿ ਉਨ੍ਹਾਂ ਦਾ ਸਸਕਾਰ ਭਲਕੇ ਹੀ ਹੋਵੇਗਾ। ਮੈਂ ਰਾਤ ਨੂੰ ਅੰਮ੍ਰਿਤਸਰ ਪੁੱਜ ਗਿਆ। ਮਾਸਟਰ ਜੀ ਦੇ ਘਰ ਜਾਣ ਤੋਂ ਪਹਿਲਾ ਸਿੱਖਾਂ ਦੇ ਵਿਦਵਾਨ ਭਾਈ ਸਾਹਿਬ ਧਰਮਅਨੰਤ ਸਿੰਘ ਦੇ ਘਰ ਦਾ ਕੁੰਡਾ ਖੜਕਾਇਆ। ਉਹਨਾਂ ਦਾ ਦੋਹਤਾ ਪ੍ਰੋ. ਹਰਬੀਰ ਇੰਦਰ ਸਿੰਘ ਉਨ੍ਹਾਂ ਦਿਨਾਂ ਵਿੱਚ ਖਾਲਸਾ ਕਾਲਜ, ਅੰਮ੍ਰਿਤਸਰ ਲੱਗਾ ਹੋਇਆ ਸੀ। ਉਨ੍ਹਾਂ ਦਰਵਾਜ਼ਾ ਖੋਲ੍ਹਿਆ। ਮੈਨੂੰ ਵੇਖ ਹੈਰਾਨ ਹੋਏ। ਰਾਤ ਇਨ੍ਹਾਂ ਦੀ ਕੋਠੀ ਵਿੱਚ ਠਹਿਰਨ ਤੋਂ ਬਾਅਦ ਤੜਕੇ ਮਾਸਟਰ ਜੀ ਦੀ ਕੋਠੀ ਵਿਖੇ ਪੁੱਜ ਗਿਆ। ਮਾਸਟਰ ਜੀ ਦੀ ਦੇਹ ਫੁੱਲਾਂ ਨਾਲ ਲੱਦੀ ਤਖਤਪੋਸ਼ 'ਤੇ ਪਈ ਹੋਈ ਸੀ। ਮੇਰੇ ਵੇਖਦਿਆਂ ਵੇਖਦਿਆਂ ਉਨ੍ਹਾਂ ਦਾ ਹਰ ਦਿਲ ਅਜ਼ੀਜ਼ ਰਹਿ ਚੁੱਕਿਆ ਵਿਦਿਆਰਥੀ ਸਿਰਦਾਰ ਕਪੂਰ ਸਿੰਘ ਸੋਗ ਵਿੱਚ ਡੁੱਬਿਆ ਪਹੁੰਚਿਆ। ਅਰਥੀ ਦੇ ਬਣੇ ਫਲੋਟਤੇ ਮਾਸਟਰ ਜੀ ਦੇ ਸਿਹਰਾਣੇ ਬੈਠੇ ਸ਼ਮਸ਼ਾਨ ਘਾਟ ਗਏ ਸਨ। ਉਹ ਮਨੁੱਖੀ ਕਦਰਾਂ ਕੀਮਤਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਉਹ ਆਪਣੇ ਫਰਜ ਦੀ ਅਦਾਇਗੀ ਨੂੰ ਕਿਵੇਂ ਭੁੱਲ ਸਕਦੇ ਸਨ। ਜਿਸ ਉਸਤਾਦ ਤੋਂ ਸਿੱਖਿਆ ਲਈ, ਅੱਜ ਉਹ ਇਸ ਦੁੱਖ ਦੀ ਘੜੀ ਵਿੱਚ ਮੋਢਾ ਦੇਣ ਤੋਂ ਵੀ ਪਿੱਛੇ ਨਾ ਹਟੇ। ਇਹ ਸੀ ਸਿਰਦਾਰ ਕਪੂਰ ਸਿੰਘ ਦੇ ਸੋਹਣੇ ਕਿਰਦਾਰ ਦੀ ਇੱਕ ਹੋਰ ਝਲਕ।

6 ਅਕਤੂਬਰ 1968 ਨੂੰ ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਦੇ ਅਕਾਲੀ ਦਲ ਪੰਥਕ ਏਕਤਾ ਨੂੰ ਮੁੱਦਾ ਬਣਾ ਇੱਕ ਹੋ ਗਏ। ਸ਼੍ਰੀ ਅਕਾਲ ਤਖਤ ਸਾਹਿਬ ਦੇ ਉੱਤੇ ਦੋਨੋਂ ਧੜਿਆਂ ਦੇ ਆਗੂ, ਜਿਨ੍ਹਾਂ ਦੀ ਗਿਣਤੀ ਪੰਦਰਾਂ ਤੋਂ ਥੱਲੇ ਹੀ ਸੀ, ਪੁੱਜੇ ਸਨ। ਸਿਰਦਾਰ ਕਪੂਰ ਸਿੰਘ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਸ. ਕ੍ਰਿਪਾਲ ਸਿੰਘ ਚੱਕ ਸ਼ੇਰਾ, ਸ. ਆਤਮਾ ਸਿੰਘ ਅਤੇ ਦੂਜੇ ਪਾਸੇ ਸੰਤ ਚੰਨਣ ਸਿੰਘ, ਜੱਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਫਤਿਹ ਸਿੰਘ ਗਰੁੱਪ ਦੇ ਤਿੰਨ ਚਾਰ ਜੱਥੇਦਾਰ ਹਾਜ਼ਰ ਸਨ। ਦੋਹਾਂ ਦਲਾਂ ਨੇ ਆਪਣੇ ਆਪਣੇ ਦਲਾਂ ਦਾ ਭੋਗ ਪਾ ਨਵੇਂ ਸ਼੍ਰੋਮਣੀ ਅਕਾਲੀ ਦਲ ਦਾ ਰੂਪ ਅਖਤਿਆਰ ਕਰ ਲਿਆ। ਸਿਰਦਾਰ ਕਪੂਰ ਸਿੰਘ ਸਮੁੱਚੇ ਅਕਾਲੀ ਦਲ ਦੇ ਸੀਨੀਅਰ ਮੀਤ ਪ੍ਰਧਾਨ ਥਾਪੇ ਗਏ। ਅਕਾਲ ਤਖਤ 'ਤੇ ਇਸ ਸ਼ੁਭ ਕਾਰਜ ਦੀ ਏਕਤਾ 'ਤੇ ਮੋਹਰ ਲਗਾਈ ਗਈ। ਦੋਹਾਂ ਦਲਾਂ ਦੇ ਸਾਂਝੇ ਸਮਝੌਤੇ ਉਪਰ ਸਿਰਦਾਰ ਕਪੂਰ ਸਿੰਘ ਜੀ ਦੇ ਵੀ ਹਸਤਾਖਰ ਸਨ।

ਗੱਲ ਸੰਨ 1967-68 ਦੇ ਨੇੜੇ ਦੀ ਹੈ। ਅੰਗਰੇਜ਼ੀ ਟ੍ਰਿਬਿਊਨ ਦੇ ਵਿੱਚ ਗੁਰਮਤਿ ਕਾਲਜ ਦੇ ਦਾਖਲੇ ਦਾ ਇੱਕ ਇਸ਼ਤਿਹਾਰ ਪ੍ਰਕਾਸ਼ਤ ਹੋਇਆ, ਜਿਹੜਾ ਪ੍ਰੋ. ਕੇ.ਸੀ ਮਾਰਕੰਡਾ ਦੀ ਨਜ਼ਰੀ ਪੈ ਗਿਆ। ਉਸ ਨੇ ਇਸ ਦੀ ਸੂਚਨਾ ਸ. ਹਰਦੀਪ ਸਿੰਘ ਬਾਜਵਾ ਨੂੰ ਦੇ ਦਿੱਤੀ ਕਿ ਤੇਰੀ ਅਸਲ ਥਾਂ ਗੁਰਮਤਿ ਕਾਲਜ, ਪਟਿਆਲਾ ਹੈ। ਫਿਰ ਬਾਜਵਾ ਤੇ ਸੁਰਜੀਤ ਸਿੰਘ ਨਾਰੰਗ (ਜੋ ਬਾਅਦ ਵਿੱਚ ਗੁਰੂ ਨਾਨਕ ਯੂਨੀਵਰਸਿਟੀ ਦੇ ਪੋਲੀਟੀਕਲ ਸਾਇੰਸ ਦੇ ਮੁੱਖੀ ਬਣੇ,) ਅਖਬਾਰ ਲੈ ਕੇ ਸਿਰਦਾਰ

ਕਪੂਰ ਸਿੰਘ ਦੀ ਕੋਠੀ ਸੈਕਟਰ 11 ਪਹੁੰਚ ਗਏ। ਉਨ੍ਹਾਂ ਆਪਣੇ ਦਾਖਲੇ ਦੀ ਗੱਲ ਕੀਤੀ। ਸਿਰਦਾਰ ਸਾਹਿਬ ਨੇ ਕਿਹਾ ਕਿ ਭਾਈ ਉੱਥੇ ਘੜੰਮ ਚੌਧਰੀ ਦੋਹਧਰ ਦਾ ਗਿ. ਲਾਲ ਸਿੰਘ ਲੱਗਾ ਹੈ। ਮੇਰੀ ਉਹਦੇ ਨਾਲ ਨਹੀਂ ਜੇ ਬਣਦੀ। ਤੁਸੀਂ ਇੰਜ ਕਰੋ ਕਿ ਪਟਿਆਲੇ ਗਿ. ਗੁਰਦਿਤ ਸਿੰਘ ਕੋਲ ਚਲੇ ਜਾਵੋ। ਉਨ੍ਹਾਂ ਦੀ ਸਰਦਾਰਨੀ ਗੌਰਮਿੰਟ ਕਾਲਜ ਦੀ ਪ੍ਰਿੰਸੀਪਲ ਲੱਗੀ ਹੋਈ ਹੈ। ਇਹ ਸਭ ਤੋਂ ਪਹਿਲਾਂ ਕਾਲਜ ਪਹੁੰਚ ਗਏ। ਪ੍ਰਿੰਸੀਪਲ ਸਾਹਿਬਾ ਰਾਊਂਡ 'ਤੇ ਗਏ ਹੋਏ ਸਨ ਉਨ੍ਹਾਂ ਸਾੜ੍ਹੀ ਪਹਿਨੀ ਹੋਈ ਸੀ ਤੇ ਸਿਰ 'ਚ ਫੁਲਚਿੜੀਆਂ ਕੱਢੀਆਂ ਹੋਈਆਂ ਸਨ। ਵਾਹਵਾ ਸੋਹਣੀ ਸਿਹਤ ਤੇ ਸੁਨੱਖਾ ਚਿਹਰਾ ਉਨ੍ਹਾਂ ਪਹਿਲੀ ਵਾਰ ਦੇਖਿਆ ਸੀ। ਜਦੋਂ ਉਹ ਰਾਊਂਡ ਤੋਂ ਵਾਪਸ ਆਪਣੇ ਕਮਰੇ 'ਚ ਆਉਣ ਲੱਗੇ ਤਾਂ ਇਨ੍ਹਾਂ ਦੋਨੋਂ ਨੌਜਵਾਨ ਮਹਾਂਰਥੀਆਂ ਨੇ ਉਨ੍ਹਾਂ ਨੂੰ ਫਤਿਹ ਗਜਾਈ ਤੇ ਗਿਆਨੀ ਗੁਰਦਿੱਤ ਸਿੰਘ ਜੀ ਨੂੰ ਮਿਲਣ ਦੀ ਚਾਹਤ ਦਰਸਾਈ। ਉਨ੍ਹਾਂ ਦੋ-ਟੂਕ ਜਵਾਬ ਦਿੱਤਾ ਕਿ ਕੋਠੀ ਮਿਲੋ। ਉਹ ਥੋੜ੍ਹਾ ਉਨ੍ਹਾਂ ਦੇ ਬੇਰੁਖੀ ਵਤੀਰੇ ਤੋਂ ਖਫਾ ਸਨ। ਚਪੜਾਸੀ ਨੇ ਮੌਕਾ ਸੰਭਾਲ ਲਿਆ ਤੇ ਕਿਹਾ ਕਿ ਉਹ ਪੌੜੀਆਂ ਉੱਤੇ ਚੜ੍ਹ ਜਾਓ, ਗਿਆਨੀ ਜੀ ਉੱਥੇ ਮਿਲਣਗੇ।

ਪੌੜੀਆਂ ਚੜ੍ਹ ਉਹ ਕਮਰੇ 'ਚ ਪੁੱਜੇ। ਗਿਆਨੀ ਜੀ ਨੇ ਕੇਸੀ ਇਸ਼ਨਾਨ ਕੀਤਾ ਹੋਇਆ ਸੀ। ਸਫੈਦ ਦਾੜ੍ਹੀ ਹਵਾ ਵਿੱਚ ਹਿਲ ਰਹੀ ਸੀ। ਮਸਤਾਨੇ ਹੋ ਚੁੱਕੇ ਕੱਛੇ ਬਨੈਨ ਵਾਲੇ ਪੁਰਸ਼ ਨੂੰ ਫਤਿਹ ਗਜਾਈ ਤੇ ਕਿਹਾ ਕਿ ਉਹ ਗਿਆਨੀ ਜੀ ਨੂੰ ਮਿਲਣ ਆਏ ਹਨ। ਗਿਆਨੀ ਜੀ ਕਹਿਣ ਲੱਗੇ, ਦੱਸੋ? ਉਹ ਹੇਠਾਂ-ਉੱਤੇ ਵੇਖਣ ਲੱਗ ਪਏ। ਉਨ੍ਹਾਂ ਮੁੜ ਕਿਹਾ, ਗਿਆਨੀ ਜੀ ਨੂੰ ਮਿਲਣਾ ਹੈ। ਉਨ੍ਹਾਂ ਦੇ ਖਿਆਲ ਵਿੱਚ ਥੱਲੇ ਉਨ੍ਹਾਂ ਦੀ ਸਰਦਾਰਨੀ ਵਾਂਗ ਹੀ ਗਿਆਨੀ ਜੀ ਵੀ ਕਾਲੀ ਦਾੜ੍ਹੀ ਵਿੱਚ ਵਾਹਵਾ ਪਟਿਆਲੇ ਦੇ ਸਰਦਾਰ ਹੋਣਗੇ। ਉਹ ਦੋਨੋਂ ਇੱਕ ਦੂਜੇ ਦੇ ਵੱਲ ਵੱਖਣ ਲੱਗ ਪਏ। ਗਿਆਨੀ ਜੀ ਸਮਝ ਗਏ ਕਿ ਇਹ ਨਵੇਂ ਸ਼ਿਕਾਰ ਥੱਲਿਓਂ ਆਏ ਹਨ। ਉਹ ਵੀ ਆਪਣੀ ਤੇ ਉਨ੍ਹਾਂ ਦੀ ਗ਼ਲਤ ਫਹਿਮੀ ਦਰੁਸਤ ਕਰਦੇ ਕਹਿਣ ਲੱਗੇ ਕਿ ਮੈਂ ਹੀ ਗਿ. ਗੁਰਦਿਤ ਸਿੰਘ ਹਾਂ। ਮੇਰੇ ਵਾਲ ਸਮੇਂ ਤੋਂ ਪਹਿਲਾਂ ਚਿੱਟੇ ਹੋ ਗਏ ਹਨ। ਉਨ੍ਹਾਂ ਦਾ ਹਾਸਾ ਨਿਕਲ ਪਿਆ ਕਿ ਇਹ ਕੀ ਬਣ ਗਿਆ। ਥੱਲੇ ਕੀ ਨਜ਼ਾਰਾ ਵੇਖਿਆ ਹੈ ਤੇ ਉਪਰ ਕੀ ਹੈ। ਉਨ੍ਹਾ ਗੱਲ ਕੀਤੀ ਕਿ ਸ. ਕਪੂਰ ਸਿੰਘ ਜੀ ਨੇ ਤੁਹਾਡੇ ਪਾਸ ਭੇਜਿਆ ਹੈ। ਤੁਹਾਡੇ ਕੋਲ ਇੱਕ ਕੰਮ ਆਏ ਹਾਂ। ਗਿਆਨੀ ਜੀ ਨੇ ਝੱਟ ਉਨ੍ਹਾਂ ਦੋਨੋਂ ਮੁੰਡਿਆ ਨੂੰ ਗਿ. ਲਾਲ ਸਿੰਘ ਦੇ ਨਾਉਂ ਪੱਤਰ ਲਿਖ ਹੱਥ ਫੜਾ ਦਿੱਤਾ। ਇਸ ਪੱਤਰ ਵਿੱਚ ਉਨ੍ਹਾਂ ਸਿਰਦਾਰ ਕਪੂਰ ਸਿੰਘ ਦਾ ਹਵਾਲਾ ਦੇ ਦਿੱਤਾ। ਮੁੰਡਿਆਂ ਨੇ ਇਸ ਤਰ੍ਹਾਂ ਕਰਨ ਦਾ ਇਤਰਾਜ਼ ਕੀਤਾ, ਕਿ ਉਨ੍ਹਾਂ ਨੇ ਕਿਹਾ ਸੀ ਕਿ ਮੇਰੀ ਉਹਦੇ ਨਾਲ ਨਹੀਂ ਬਣਦੀ। ਗਿਆਨੀ ਗੁਰਦਿੱਤ ਸਿੰਘ ਨ ਉਨ੍ਹਾਂ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ ਬਈ ਜੇ ਰੱਖਣਾ ਹੈ ਤਾਂ ਉਨ੍ਹਾਂ ਦੇ ਸਤਿਕਾਰ ਨੂੰ ਹੀ ਰੱਖਣਾ ਹੈ। ਮੈਂ ਕੌਣ ਹੁੰਦਾ ਹਾਂ ਰਖਵਾਉਣ ਵਾਲਾ। ਇਹ ਘਟਨਾ ਇਸ ਗੱਲ ਦਾ ਦਮ ਭਰਦੀ ਹੈ ਕਿ ਸਿਰਦਾਰ ਕਪੂਰ ਸਿੰਘ ਜੀ ਦਾ ਦਬਦਬਾ ਇਨ੍ਹਾਂ ਦੇ ਵਿਰੋਧੀ ਵੀ ਪ੍ਰਵਾਨ ਕਰਦੇ ਸਨ। ਸਰਦੀਆਂ ਦੇ ਦਿਨ ਸਨ। ਸੰਨ 1969 ਨੂੰ ਪੰਜਾਬ ਵਿਧਾਨ ਸਭਾ ਦੀਆਂ ਮਿੱਡਟਰਮ ਚੋਣਾਂ ਦਾ ਬਿਗਲ ਵੱਜ ਗਿਆ। ਅਕਾਲੀਆਂ ਦਾ ਜਨਸੰਘ ਨਾਲ ਸੀਟਾਂ ਦਾ ਤੇ ਇੱਕ ਦੂਜੇ ਦੀ ਹਮਾਇਤ ਦਾ ਸਮਝੌਤਾ ਹੋ ਗਿਆ। ਉਸ ਸਮਝੌਤੇ ਤਹਿਤ ਸਿਰਦਾਰ ਕਪੂਰ ਸਿੰਘ ਜੀ ਨੂੰ ਸਮਰਾਲੇ ਹਲਕੇ ਤੋਂ ਖੜ੍ਹਾ ਕੀਤਾ ਗਿਆ। ਭਾਰਤ ਭਰ ਦੇ ਸਿੱਖ ਨੌਜਵਾਨਾਂ ਵਿੱਚ ਇਹ ਸੀਟ ਇੱਕ ਵਕਾਰੀ ਸੀਟ ਬਣ ਗਈ। ਹਰ ਪਾਸੇ ਇਹੋ ਚਰਚਾ ਕਿ ਸਿਰਦਾਰ ਸਾਹਿਬ ਨੂੰ ਹਰ ਹੀਲੇ ਪੰਜਾਬ ਵਿਧਾਨ ਸਭਾ ਵਿੱਚ ਭੇਜਣਾ ਹੈ। ਸਿਰਦਾਰ ਸਾਹਿਬ ਲਈ ਚੋਣ ਜਿੱਤਣੀ ਕੋਈ ਸੌਖੀ ਨਹੀਂ ਸੀ। ਉਨ੍ਹਾਂ ਦੀ ਬੋਲਬਾਣੀ ਤੇ ਢੰਗ ਤਰੀਕੇ ਆਪਣੀ ਪਾਰਟੀ ਦੇ ਵਰਕਰਾਂ ਤੇ ਹਮਾਇਤੀਆਂ ਦੇ ਅਨੁਕੂਲ ਨਹੀਂ ਸਨ। ਜਦੋਂ ਉਹ ਚੋਣ ਪ੍ਰਚਾਰ ਲਈ ਨਿਕਲਦੇ ਤਾਂ ਰਸਤਿਆਂ ਵਿੱਚ ਵੋਟਰਾਂ ਦੇ ਹਜੂਮ ਉਨ੍ਹਾਂ ਦਾ ਅਭੀਨੰਦਨ ਕਰਦੇ। ਕਈ ਵਾਰ ਕੋਈ ਸਿੱਖ ਭਾਈਚਾਰੇ ਨਾਲ ਸੰਬੰਧਤ ਦਾੜ੍ਹੀ ਕੱਟਾ ਵੋਟਰ ਵੋਟ ਦੇਣ ਦੀ ਖੁਸ਼ੀ ਜ਼ਾਹਿਰ ਕਰਦਾ ਤਾਂ ਇਹ ਉਸ ਨੂੰ ਸਖਤ ਸ਼ਬਦ ਨਾਲ ਵਰਜਦੇ ਕਿ ਮੈਨੂੰ ਤੇਰੀ ਵੋਟ ਦੀ ਲੋੜ ਨਹੀਂ, ਤੂੰ ਤਾਂ ਅੱਗੇ ਹੀ ਸਿੱਖੀ ਨੂੰ ਤਲਾਂਜਲੀ ਦਿੱਤੀ ਹੋਈ ਹੈ। ਕਿਸੇ ਨੂੰ ਕਹਿੰਦੇ, ਤੂੰ ਪਤਿਤ ਹੈਂ, ਤੂੰ ਸਿਗਰਟ ਨੋਸ਼ੀ ਕਰਦਾ ਹੈ। ਤੂੰ ਬਾਜਾਂ ਵਾਲੇ ਨੂੰ ਪਹਿਲਾਂ ਹੀ ਪਿੱਠ ਦੇ ਦਿੱਤੀ ਹੈ, ਸੋ ਸਾਨੂੰ ਤੇਰੀ ਹਮਾਇਤ ਦੀ ਲੋੜ ਨਹੀਂ। ਇਸ ਤੋਂ ਸਪੱਸ਼ਟ ਤੌਰ 'ਤੇ ਸਿੱਖੀ ਪਿਆਰ ਝਲਕਦਾ ਸੀ। ਉਨ੍ਹਾਂ ਅੱਗੇ ਪਹਿਲੇ ਨੰਬਰ 'ਤੇ ਸਿੱਖਾਂ ਦੀਆਂ ਕੀਮਤੀ ਕਦਰਾਂ-ਕੀਮਤਾਂ ਸਨ। ਉਹ ਆਪਣੇ ਵੋਟਰਾਂ ਨੂੰ ਸਪੱਸ਼ਟ ਆਖ ਦੇਂਦੇ ਸਨ ਕਿ ਤੁਸੀਂ ਵੋਟ ਪੰਥ ਨੂੰ ਦੇ ਰਹੇ ਹੋ। ਮੇਰੇ 'ਤੇ ਕੋਈ ਅਹਿਸਾਨ ਨਹੀਂ ਕਰ ਰਹੇ। ਉਹ ਇਸ ਚੋਣ-ਦੰਗਲ ਵਿੱਚ ਇੱਕ ਸਿਆਸੀ ਨੇਤਾ ਘੱਟ ਤੇ ਧਰਮੀ ਵਧੇਰੇ ਸਨ। ਉਹ ਸਿੱਖੀ ਦੀ ਆਨ ਤੇ ਸ਼ਾਨ ਲਈ ਸੱਭ ਕੁਝ ਕੁਰਬਾਨ ਕਰ ਸਕਦੇ ਸਨ। ਸਮਰਾਲੇ ਦੀ ਇਹ ਸੀਟ ਉਨ੍ਹਾਂ ਲਈ ਕੀ ਮਾਇਨਾ ਰੱਖਦੀ ਸੀ। ਉਨ੍ਹਾਂ ਦੇ ਮੁੱਖ ਤੋਂ ਅਜਿਹੇ ਬੋਲ ਕਬੋਲਾਂ ਦਾ ਵੀ ਅਨੇਕਾਂ ਵੋਟਰਾਂ ਤੋਂ ਚੰਗਾ ਹੁੰਗਾਰਾ ਮਿਲਦਾ। ਉਹ ਕਹਿਣ, ਭਾਵੇਂ ਇਸ ਨੇ ਸਾਡੇ ਸਰੂਪ ਨੂੰ ਵੇਖ ਸਾਡੀ ਵੋਟ ਲੈਣ ਤੋਂ ਕੋਰਾ ਇਨਕਾਰ ਕਰ ਦਿੱਤਾ ਹੈ, ਪਰ ਹੈ ਇਹ ਸੱਚਾ ਸੱਚਾ ਕੋਰਾ ਧਰਮੀ ਤੇ ਕਰਮੀ ਬੰਦਾ। ਇਸ ਲਈ ਵੋਟ ਦਾ ਹੱਕਦਾਰ ਵੀ ਇਹੋ ਹੈ।

ਬਾਕੀ ਅਗਲੇ ਅੰਕ 'ਚ



## *ਦਿੱਬ ਮੀਨਾਰੀ ਪ੍ਰਤਿਭਾ-ਸਿਰਦਾਰ ਕਪੂਰ ਸਿੰਘ*

ਮਨਮੋਹਨ ਸਿੰਘ ਦਾਉਂ

ਲੈ ਕੇ ਗੁੜ੍ਹਤੀ ਗਿਆਨ ਦੀ, ਬਚਪਨ ਬਣਿਆ ਬਰਖੁਰਦਾਰ,
ਕਪੂਰ ਸਿੰਘ ਤੋਂ ਬਣ ਗਿਆ, ਸ਼ੋਭਾ ਖੱਟ ਸਿਰਦਾਰ।
ਹਰਨਾਮ ਕੌਰ ਦਾ ਲਾਡਲਾ, ਪਿਉ ਦਾ ਆਗਿਆਕਾਰ,
ਕਰੀ ਪੜ੍ਹਾਈ ਮਿਹਨਤਾਂ ਗੁਰੂਆਂ ਦਿੱਤਾ ਪਿਆਰ।
ਪੁੱਠ ਚੜ੍ਹੀ ਸਿੱਖ ਧਰਮ ਦੀ, ਉੱਜਲ ਹੋਈ ਔਕਾਤ,
ਤੈਂਡੀ ਆਲਮੀ ਵਿਦਵਤਾ, ਕਰਦੀ ਜਾਂਦੀ ਮਾਤ।
ਸ਼ਾਹੀ ਸਾਖੀ ਲਿਖ ਕੇ, ਕੀਤੀ ਜਿਉਂ ਕਰਾਮਾਤ,
ਪੰਨੇ ਲਿਖ ਇਤਿਹਾਸ ਦੇ, ਦਿੱਤੀ ਵਿਲੱਖਣ ਦਾਤ।
'ਸ਼ਪਤ-ਸ਼੍ਰਿੰਗ' ਸੱਤ ਚੋਟੀਆਂ, ਜੋ ਰੌਸ਼ਨ ਕਰਨ ਦਿਮਾਗ,
ਪੁੰਡ੍ਰੀਕ ਨੂੰ ਪੜ੍ਹ ਵੇਖ ਲੋ, ਨਾ ਲੱਗੇ ਕੋਈ ਹਿਸਾਬ।
ਬਹੁ ਵਿਸਤਾਰ ਗਿਆਨ ਦਾ, ਠਾਠਾਂ ਮਾਰੇ ਸਮੁੰਦ,
ਮੋਤੀ, ਹੀਰੇ,ਜਵਾਹਰ ਜਿਉਂ, ਜੌਹਰੀ ਦਿੱਤੇ ਗੁੰਦ।
ਬੁੱਧ-ਬਿਬੇਕ ਦਾ ਧਾਰਨੀ, ਰਿਸ਼ੀ ਕੋਈ ਦਰਵੇਸ,
ਸਿੱਖ ਪੰਥ ਦਾ ਫਿਕਰਮੰਦ, ਲੋਚੇ ਚੜ੍ਹਦੀ ਕਲਾ ਹਮੇਸ਼।
ਵਿਸ਼ਵ-ਬ੍ਰਹਮੰਡੀ-ਸੋਚ ਦਾ, ਸੂਰਜ ਚਮਕੇ ਸੀਸ,
ਮੁਕਤ-ਛੰਦ ਦੇ ਕਾਵਿ ਦੀ, ਪੜ੍ਹ ਕੇ ਵੇਖ 'ਹਸ਼ੀਸ਼'।
ਨਿਰਭਉ ਤੇ ਨਿਰਵੈਰੁ ਦੀ, ਬੰਨ੍ਹ ਦਸਤਾਰ ਸਫੇਦ,
ਰਮਜਾਂ, ਗੁੱਝੀਆਂ, ਗੂੜ੍ਹੀਆਂ ਗਿਆਨ ਤੇਰੇ ਦਾ ਭੇਦ।
ਧਰਮ, ਕਰਮ ਤੇ ਕਲਮ ਦੀ, ਵੱਖਰੀ ਤੇਰੀ ਪਛਾਣ,
ਦਿੱਬ-ਮੀਨਾਰੀ-ਪ੍ਰਤਿਭਾ, ਤਰਕ ਤਿਖੇਰਾ ਗਿਆਨ।
ਰਾਜਨੀਤੀ ਦੇ ਖੇਤ ਦੀ, ਸੁੱਚੜੀ ਰੱਖ ਮਿਸਾਲ,
ਚਿਹਰਾ ਸਿਰੜੀ, ਸਿਦਕੜਾ, ਨਾ ਲਾਲਚ, ਨਾਹੀਂ ਮਲਾਲ।
ਤਿਆਗ ਉਚੇਰੀਆਂ ਪਦਵੀਆਂ, ਸ਼੍ਰੋਮਣੀ ਰੱਖ ਸਵੈ-ਮਾਨ
ਕੀਤੇ ਕਾਰਜ ਵੱਡੜੇ, ਜਾਣੇ ਪੰਥ ਜਹਾਨ।
ਚਾਨਣ ਦਾ ਪਹਾੜ ਜਿਉਂ, ਰਹੇ ਸਥਿਰ-ਅਡੋਲ,
ਝੱਖੜ-ਝੰਬੇ ਪੁਰਖ ਦੇ, ਸੱਚੇ-ਸੁੱਚੜੇ ਬੋਲ।

ਮੁੱਖੀ-ਪੁਆਧੀ ਪੰਜਾਬੀ ਸੱਥ
ਮੁਹਾਲੀ

## *ਸਿਰਦਾਰ ਕਪੂਰ ਸਿੰਘ ਨੂੰ ਯਾਦ ਕਰਦਿਆਂ*

ਪਰਮਵੀਰ ਸਿੰਘ

ਰਾਗ ਕਰਾਂ ਪ੍ਰਭਾਤ ਦਾ, ਜਾਂ ਫੱਗਣ ਜੁੜੀ ਬਹਾਰ,
ਚੰਨ ਅੰਬਰ ਤੇ ਸੋਭਦਾ, ਇਉਂ ਫੱਬੇ ਸਿਰਦਾਰ।
ਕੁੱਲ ਦੁਨੀਆਂ ਦੇ ਫਲਸਫੇ, ਘੁਲੇ ਵਾਂਗ ਖੁਸ਼ਬੋ,
ਸਭ ਡਿੱਠੇ ਰਸ ਤਖਤ ਦੇ, ਪਰ ਕੋਈ ਵੱਡਾ ਮੋਹ।
ਮੱਥਾ ਚਮਕੇ ਨੀਰ ਜਿਉਂ, ਨੈਣ ਜੁੜੇ ਕਰਤਾਰ,
ਮਾਨਸਰਾਂ ਦਾ ਪੰਖਣੂ, ਸਿਰ ਸਾਦੀ ਦਸਤਾਰ।
ਸੱਚ ਦਾ ਚਾਨਣ ਵੱਖਰਾ, ਸੱਚ ਦਾ ਆਪਣਾ ਨਾਦ,
ਸੱਚ ਕੰਡਿਆਂ ਤੇ ਮੌਲਦਾ, ਸੱਚ ਨੂੰ ਅਨਦਿਨ ਜਾਗ।
ਜੱਗ ਸੁੱਤਾ ਪਰ ਜਾਗਦਾ, ਇੱਕ ਵੱਡਾ ਸਰਦਾਰ,
ਸਿੰਘ ਦੇ ਬੁਕਿਆਂ ਤ੍ਰਬਕਦੀ, ਜਿਉਂ ਹਰਨਾਂ ਦੀ ਡਾਰ।
ਜਦੋਂ ਕਦੀ ਮਨ ਉੱਖੜੇ, ਦਏ ਜੋਬਨ ਨੂੰ ਵਾਜ,
ਓ ਸਰਘੀ ਦੇ ਤਾਰਿਓ, ਹੱਥ ਤੁਹਾਡੇ ਲਾਜ।
ਵੈਰੀ ਨਿਰਾ ਅਤੀਤ ਨਾ, ਕਦਮ, ਕਦਮ ਦਾ ਵੈਰ,
ਜੋ ਤੁਰਿਆ ਗੁਰ ਵਾਟ ਨਾ, ਛਿਣ ਭੰਗਰ ਦੀ ਖੈਰ।
ਡੂੰਘੇ ਵਾਚੇ ਫਲਸਫੇ, ਉੱਚੇ ਪਦ ਦੀ ਸ਼ਾਨ,
ਪਰ ਪਿੱਠ ਦਿੱਤਿਆਂ ਮੂਲ ਨੂੰ, ਪੌਣਾਂ ਵਿੱਚ ਨਿਸ਼ਾਨ।

♦♦♦♦ ਸੰਪਰਕ 9815318889

## *ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੇ ਨਾਂ*

ਡਾ. ਜਸਵੀਰ ਸਿੰਘ ਸਰਨਾ

ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਚੁੰਬਕ ਸ਼ਕਤੀ ਦਾ ਰਕੀਬ
ਕੌਮ ਲਈ ਮਸੀਹਾ
ਦਿੱਬ ਜੋਤੀ ਦਾ ਚਾਨਣ
ਵੰਡਦਾ ਰਿਹਾ ਕਰੀਬ
ਉਹ ਤਾਂ ਸਾਡਾ ਸੁਕਰਾਤ ਸੀ
ਬੇਪ੍ਰਵਾਹ ਦਰਵੇਸ਼
ਅਸੀਂ ਨਾ-ਸ਼ੁਕਰੇ
ਆਪਣੇ ਸੁਕਰਾਤ ਨੂੰ
ਭਾਂਪ ਨਾ ਸਕੇ........।
ਸਾਂਭ ਨਾ ਸਕੇ.........।

♦♦♦♦ (ਪੂਰੀ ਕਵਿਤਾ ਅਗਲੇ ਅੰਕ ਵਿੱਚ)

ਅੰਤਰਰਾਸ਼ਟਰੀ ਇਸਤਰੀ ਦਿਵਸ (8 ਮਾਰਚ) ਦੇ ਅਵਸਰ 'ਤੇ

# "ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਏ!"

ਡਾ. ਹਰਚੰਦ ਸਿੰਘ ਸਰਹਿੰਦੀ (ਸ਼੍ਰੋਮਣੀ ਸਾਹਿਤਕਾਰ ਐਵਾਰਡੀ)

ਨਾਰੀ ਦਾ ਨਾਂ ਲੈਂਦਿਆਂ ਹੀ, ਤਿਆਗ, ਸਹਿਣਸ਼ੀਲਤਾ ਅਤੇ ਬਲੀਦਾਨ ਦੀ ਤਸਵੀਰ ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਆਪਣੇ ਬੱਚਿਆਂ ਲਈ. ਮਮਤਾ, ਪਤੀ ਲਈ ਚਰਿੱਤਰਵਾਨ, ਸਮਾਜ ਲਈ ਦਇਆਵਾਨ ਅਤੇ ਜੀਵਾਂ ਪ੍ਰਤੀ ਵੀ ਰਹਿਮ ਦੀ ਭਾਵਨਾ ਰੱਖਣ ਵਾਲੀ ਮਹਾਂਸ਼ਕਤੀ ਦਾ ਨਾਂ ਨਾਰੀ ਹੈ। ਔਰਤ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ ਨਾਨਕ ਸਿੰਘ ਲਿਖਦਾ ਹੈ- "ਓ ਇਸਤਰੀ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿੱਥੋਂ ਪ੍ਰਾਪਤ ਕਰ ਲਈ? ਸਹਿਣਸ਼ੀਲਤਾ ਦੇ ਸੋਮੇ ਤੇਰੇ ਅੰਦਰ,ਮਮਤਾ ਦੀਆਂ ਕਾਂਗਾਂ ਤੇਰੇ ਵਿੱਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿੱਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿੱਚ। ਇਹ ਸਭ ਕੁੱਝ, ਹੇ ਇਸਤਰੀ! ਤੂੰ ਕਿੱਥੋਂ ਪ੍ਰਾਪਤ ਕਰ ਲਿਆ?" (ਅਧ ਖਿੜਿਆ ਫੁੱਲ' ਵਿੱਚੋਂ) ਗੱਲ ਕੀ, ਔਰਤ ਕੁਦਰਤ ਦਾ ਇੱਕ ਅਜਿਹਾ ਅਦਭੁੱਤ ਤੇ ਰਹੱਸਮਈ ਕਰਿਸ਼ਮਾ ਹੈ, ਜੋ ਆਦਿ ਕਾਲ ਤੋਂ ਹੀ ਜੀਵਨ ਦਾ ਅੰਮ੍ਰਿਤ ਦਿੰਦਾ ਆ ਰਿਹਾ ਹੈ। ਸੱਚਮੁੱਚ ਹੀ, ਔਰਤ, ਇੱਕ ਤਰ੍ਹਾਂ ਨਾਲ, ਸਾਰੇ ਸੰਸਾਰ ਦਾ ਭਾਰ ਆਪਣੇ ਨਾਜ਼ੁਕ ਮੋਢਿਆਂ ਉੱਤੇ ਚੁੱਕੀਂ ਫਿਰਦੀ ਹੈ। ਇੰਜ ਜਾਪਦਾ ਹੈ ਜਿਵੇਂ ਧਰਤੀ, ਬਲਦ ਦਿਆਂ ਸਿੰਙਾਂ ਤੋਂ ਆਪਣਾ ਸਥਾਨ ਬਦਲ ਕੇ, ਔਰਤ ਦਿਆਂ ਹੱਥਾਂ 'ਤੇ ਆ ਟਿਕੀ ਹੋਵੇ। ਦੂਜੇ ਬੰਨੇ, ਮਰਦ ਜਨਮ ਤੋਂ ਲੈ ਕੇ ਮਰਨ ਤੱਕ ਹਰ ਕੰਮ ਲਈ ਔਰਤ 'ਤੇ ਨਿਰਭਰ ਕਰਦਾ ਹੈ, ਕਦੇ ਮਾਂ, ਕਦੇ ਭੈਣ ਤੇ ਕਦੇ ਪਤਨੀ ਦੇ ਰੂਪ ਵਿੱਚ। ਇਸ ਤਰ੍ਹਾਂ ਔਰਤ, ਮਰਦ ਨੂੰ ਰੱਬ ਵਲੋਂ ਦਿੱਤੀ ਸਭ ਤੋਂ ਸ੍ਰੇਸ਼ਠ ਸੌਗਾਤ ਹੈ।

ਸੋ ਕਿਹਾ ਜਾ ਸਕਦਾ ਹੈ ਕਿ ਔਰਤ ਸੰਸਾਰ ਰੂਪੀ ਬਾਗ਼ ਵਿੱਚ ਸੱਭ ਤੋਂ ਉੱਤਮ ਫੁੱਲ ਹੈ। ਇਹ ਸੰਸਾਰ ਕਦੇ ਏਨਾ ਖ਼ੂਬਸੂਰਤ ਤੇ ਦਿਲਕਸ਼ ਨਾ ਹੁੰਦਾ ਜੇ ਇਸ ਵਿੱਚ ਔਰਤ ਨਾ ਹੁੰਦੀ, ਕਿਉਂਕਿ:-

ਧਰਤੀ 'ਤੇ ਜੋ ਕੁੱਝ ਸੋਹਣਾ ਹੈ, ਉਸ ਦੇ ਪਿੱਛੇ ਨਾਰ ਅਵੱਸ਼ ਹੈ, ਜੋ ਕੁਝ ਕਿਸੇ, ਮਹਾਨ ਹੇ ਰਚਿਆ, ਉਸ ਵਿੱਚ ਨਾਰੀ ਦਾ ਹੀ ਹੱਥ ਹੈ.... (ਸ਼ਿਵ ਕੁਮਾਰ ਬਟਾਲਵੀ, 'ਲੂਣਾ')

ਸੱਚਮੁੱਚ ਹੀ: "ਵਜੂਦੇ ਜ਼ਨ ਸੇ ਹੈ ਤਸਵੀਰ ਕਾਇਨਾਤ ਮੇਂ ਰੰਗ।" - ਇਕਬਾਲ। ਪਰ ਅਜੀਬ ਗੱਲ ਹੈ ਕਿ ਔਰਤ ਦੀ ਮਹਾਨਤਾ ਨੂੰ ਮਾਨਤਾ ਦੇਣ ਤੋਂ ਮਰਦ ਸਦਾ ਮੁਨਕਰ ਰਿਹਾ ਹੈ। ਮਾਨਤਾ ਦੇਣ ਦੀ ਗੱਲ ਤਾਂ ਇੱਕ ਪਾਸੇ ਰਹੀ, ਉਸ ਨੂੰ ਤਾਂ ਇਨਸਾਨ ਤੱਕ ਨਹੀਂ ਸਮਝਿਆ ਜਾਂਦਾ ਅਤੇ ਘਰਾਂ ਤੇ ਸਮਾਜ ਵਿੱਚ ਉਸ ਦਾ ਸਥਾਨ ਮਰਦਾਂ ਨਾਲੋਂ ਕਿਤੇ ਨੀਵਾਂ ਮੰਨਿਆ ਜਾਂਦਾ ਹੈ। ਔਰਤ ਜਨਮ ਤੋਂ ਹੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੀ ਹੈ। "ਮਰਦ ਜਦੋਂ ਪੈਦਾ ਹੁੰਦਾ ਹੈ, ਸਮਾਜ ਉਹਦੇ ਜਨਮ ਤੋਂ ਹੀ ਉਸ ਨੂੰ ਆਪਣੀ ਹੋਂਦ ਦੀ ਰੱਖਿਆ ਕਰਨ ਵਾਸਤੇ ਤਰ੍ਹਾਂ -2 ਦੇ ਹਥਿਆਰ ਨਾਲ ਤਿਆਰ ਕਰਨਾ ਸ਼ੁਰੂ ਕਰ ਦਿੰਦਾ ਹੈ, ਪਰ ਔਰਤ ਨੂੰ ਅਸਲੋਂ ਬੇਹਥਿਆਰ ਰੱਖਿਆ ਜਾਂਦਾ ਹੈ। ਉਹਦੀ ਪ੍ਰਵਰਿਸ਼ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਉਸ ਦੇ ਪੈਰਾਂ ਵਿੱਚ ਕਿਸੇ ਵੀ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ। ਉਹਦੇ ਕੋਲ ਇੱਕ ਹੀ ਹਥਿਆਰ ਰਹਿ ਜਾਂਦਾ ਹੈ, ਉਹਦਾ ਔਰਤਪਣ- ਇੱਕ ਸਦੀਵੀ ਗ਼ੁਲਾਮੀ ਦੀ ਬੇਵਿਸ਼ਵਾਸੀ ਦਾ ਛਲੀਆ ਹਥਿਆਰ, ਜਿਸਨੂੰ ਕਦੀ ਉਹ ਪੂਜਣ ਲੱਗ ਜਾਂਦੀ ਹੈ ਤੇ ਕਦੀ ਨਫਰਤ ਕਰਨ ਲੱਗ ਪੈਂਦੀ ਹੈ। ਸਾਇਮਨ ਡੀ.ਬੀਵਾਇਰ। ਅਜੀਤ ਕੌਰ, ਜਿਸਨੇ ਔਰਤ ਦੀ ਵੇਦਨਾ ਨੂੰ ਆਪਣੀਆਂ ਬਹੁਤੀਆਂ ਲਿਖਤਾਂ ਵਿੱਚ ਕੇਂਦਰ ਬਿੰਦੂ ਬਣਾਇਆ ਹੈ, 'ਖਾਨਾਬਦੋਸ਼' ਵਿੱਚ ਲਿਖਦੀ ਹੈ:-

ਗੁਨਾਹਿ ਅੱਵਲ- ਔਰਤ ਹੋਣਾ। ਗੁਨਾਹਿ ਦੋਮ- ਇਕੱਲੀ ਔਰਤ
ਗੁਨਾਹਿ ਸੋਮ-ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ
ਗੁਨਾਹਿ ਅਜ਼ੀਮ-ਤਰੀਨ- ਆਪਣੀ ਰੋਟੀ ਆਪ ਕਮਾਂਦੀ, ਜ਼ਹੀਨ, ਖ਼ੁਦਦਾਰ,ਇਕੱਲੀ ਔਰਤ,ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿੱਚ।

ਔਰਤ ਪ੍ਰਤੀ ਮਰਦ ਦੀ ਨਕਾਰਾਤਮਕ ਸੋਚ ਦੀਆਂ ਜੜ੍ਹਾਂ ਸਾਡੇ ਸਮਾਜ ਵਿੱਚ ਬਹੁਤ ਡੂੰਘੀਆਂ ਲੱਗੀਆ ਹੋਈਆ ਹਨ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਨਾਥ-ਜੋਗੀਆਂ ਨੇ ਔਰਤ ਜਾਤੀ ਨੂੰ ਬੁਰੇ ਦੀ ਹੱਦ ਤੱਕ ਭੰਡਿਆ ਹੈ। ਜੋਗ ਮਤ ਦਾ ਮੁਖੀ ਬਾਬਾ ਗੋਰਖ ਨਾਥ ਔਰਤ ਨੂੰ ਬਘਿਆੜੀ ਦੱਸਦਾ ਹੈ। ਮੱਧ ਕਾਲ ਦੇ ਪ੍ਰਸਿੱਧ ਕਿੱਸਾਕਾਰ (ਵਾਰਿਸ਼ ਸ਼ਾਹ, ਪੀਲੂ, ਸ਼ਾਹ ਮਹੁਮੰਦ ਆਦਿ) ਨੇ ਵੀ ਔਰਤ ਪ੍ਰਤੀ ਘਟੀਆ ਸੋਚ ਦਾ ਪਸਾਰਾ ਕੀਤਾ ਹੈ। ਮਿਸਾਲ ਵਜੋਂ, ਮੀਆਂ ਪੀਲੂ ਦੇ ਕਿੱਸੇ 'ਮਿਰਜ਼ਾ ਸਾਹਿਬਾ' ਦੀਆਂ ਇਹ ਸਤਰਾਂ- 'ਭੱਠ ਰੰਨਾਂ ਦੀ ਦੋਸਤੀ ਖੁਰੀ ਜਿਨ੍ਹਾਂ ਦੀ ਮੱਤ, ਹੱਸ ਹੱਸ ਲਾਉਂਦੀਆਂ ਯਾਰੀਆਂ, ਰੋ ਰੋ ਦੇਂਦੀਆਂ ਦੱਸ'। ਤਾਂ ਲੱਗਭੱਗ ਹਰ ਪੰਜਾਬੀ ਦੇ ਕੰਠ ਹੋ ਚੁੱਕੀਆਂ ਹਨ ਅਤੇ ਮਨ ਇਨ੍ਹਾਂ ਬੋਲਾਂ ਨੂੰ ਸੁਣਨ ਲਈ ਸਦਾ ਉਤਾਵਲਾ ਰਹਿੰਦਾ ਹੈ।

ਆਓ! ਪੁਰਾਤਨ ਇਤਿਹਾਸ ਦੇ ਵਰਕੇ ਫਰੋਲਦਿਆਂ, ਉਨ੍ਹਾਂ ਕੁੱਝ ਇੱਕ ਤੱਥਾਂ ਦੀ ਨਿਸ਼ਾਨ ਦੇਹੀ ਕਰੀਏ ਜਿਨ੍ਹਾਂ ਨੇ ਭਾਰਤੀ ਸਮਾਜ ਵਿੱਚ ਔਰਤ ਦੀ ਤਸਵੀਰ ਨੂੰ ਮਰਦ ਦੇ ਮੁਕਾਬਲੇ ਧੁੰਦਲੀ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਔਰਤ ਦੇ ਅਕਸ ਨੂੰ ਵਿਗਾੜਨ ਵਿੱਚ ਮਨੂੰ ਮਹਾਰਾਜ ਨੇ ਮੋਹਰੀ ਰੋਲ ਅਦਾ ਕੀਤਾ ਹੈ। ਮਨੂੰ ਨੇ ਜਿੱਥੇ ਵਰਣ ਬਣਾ ਕੇ ਸਮਾਜ ਨੂੰ ਉੱਤਮ ਤੇ ਨੀਵੀਆਂ ਜਾਤਾਂ ਵਿੱਚ ਵੰਡਣ ਦਾ ਕਲੰਕ

ਘੱਟਿਆ ਹੈ, ਉੱਥੇ ਔਰਤ ਦੇ ਸਬੰਧ ਵਿੱਚ ਕੁੱਝ ਕਾਨੂੰਨ ਵੀ ਘੜ੍ਹੇ ਹਨ। ਮਨੂੰ ਰਚਿਤ ਗ੍ਰੰਥ, ਜਿਸਨੂੰ 'ਮਨੂੰ ਸਿਮ੍ਰਤੀ' ਕਿਹਾ ਜਾਂਦਾ ਹੈ,ਔਰਤ ਲਈ ਜ਼ਹਿਰ ਦੀ ਗੰਦਲ ਹੈ। ਮਿਸਾਲ ਵਜੋਂ ਮਨੂੰ ਗ੍ਰੰਥ ਵਿੱਚ ਲਿਖਦਾ ਹੈ

- ਵਿਆਹ ਦੇ ਸਮੇਂ ਕੁੜੀ ਤੇ ਏਨਾ ਭਾਰ ਪਾ ਦਿਓ ਕਿ ਉਸ ਨੂੰ ਕੁੱਝ ਸੁੱਝੇ ਹੀ ਨਾ। ਉਸਦਾ ਕੰਮ ਪਤੀ ਦੀ ਸੇਵਾ, ਬੱਚੇ ਜੰਮਣੇ, ਕੱਪੜੇ ਧੋਣੇ, ਰੋਟੀ ਪਕਾਉਣੀ, ਭਾਂਡੇ ਮਾਂਜਣਾ ਆਦਿ ਹੈ।
- ਪਤਨੀ ਕੋਈ ਗ਼ਲਤੀ ਕਰੇ ਤਾਂ ਉਸ ਨੂੰ ਰੱਸੇ ਜਾਂ ਪਾਟੇ ਹੋਏ ਬਾਂਸ ਨਾਲ ਕੁੱਟਿਆ ਜਾਵੇ।
- ਜੇ ਪਤਨੀ ਮਰ ਜਾਵੇ ਤਾਂ ਪਤੀ ਨੂੰ ਚਾਹੀਦਾ ਹੈ ਕਿ ਪਤਨੀ ਨੂੰ ਅੱਗ ਦੀ ਭੇਟ ਕਰ ਦੇਣ ਤੋਂ ਬਾਅਦ ਦੂਜਾ ਵਿਆਹ ਕਰ ਲਵੇ ਤੇ ਉਸ ਨੂੰ ਗਰਭ ਯੋਗ ਬਣਾਉਣ ਵਿੱਚ ਮਸਤ ਹੋ ਜਾਵੇ।
- ਪਤੀ ਦੇ ਮਰਨ 'ਤੇ ਇਸਤਰੀ ਪਵਿੱਤਰ ਫਲ-ਫੁੱਲ, ਕੰਦ ਮੂਲ ਆਦਿ ਖਾ ਕੇ ਜੀਵਨ ਦੇ ਦਿਨ ਪੂਰੇ ਕਰੇ। ਪਰਾਏ ਪੁਰਸ਼ ਦਾ ਨਾਂ ਵੀ ਨਾ ਲਵੇ।

ਜ਼ਾਹਿਰ ਹੈ, ਔਰਤ ਤੇ ਮਰਦ ਲਈ ਦੋ ਵੱਖਰੀ ਕਿਸਮ ਦੇ ਇਖ਼ਲਾਕੀ ਕਾਨੂੰਨ ਹਨ, ਦੋ ਵੱਖਰੀ ਕਿਸਮ ਦੀਆਂ ਇਖ਼ਲਾਕੀ ਕਦਰਾਂ ਕੀਮਤਾਂ ਹਨ, ਜਿਨ੍ਹਾਂ ਤਹਿਤ ਔਰਤ ਜੀਵਨ ਦੇ ਕਿਸੇ ਖੇਤਰ ਵਿੱਚ ਵੀ ਅੱਖਾਂ ਉਤਾਂਹ ਨਹੀਂ ਚੁੱਕ ਸਕਦੀ ਅਤੇ ਉਸ ਦੀ ਹਰ ਗੱਲ ਦਾ ਫੈਸਲਾ ਮਰਦ ਨੇ ਕਰਨਾ ਹੁੰਦਾ ਹੈ। ਉੱਧਰ, ਮਨੂੰ ਮਹਾਰਾਜ ਨੇ ਮਰਦ ਨੂੰ ਖ਼ੂਬ ਖੁੱਲ੍ਹਾਂ ਬਖ਼ਸ਼ੀਆਂ ਹਨ। ਮਨੂੰ ਦੇ ਇਹ ਕਾਲੇ ਕਾਨੂੰਨ ਹੌਲੀ ਹੌਲੀ ਭਾਰਤੀ ਸਮਾਜ ਦੇ ਹੱਡਾਂ ਵਿੱਚ ਰਚ ਗਏ। ਗੱਲ ਇੱਥੇ ਤੱਕ ਅੱਪੜ ਗਈ ਕਿ ਜ਼ਰ, ਜੋਰੂ ਤੇ ਜ਼ਮੀਨ ਨੂੰ ਇਕੋ ਨਜ਼ਰ ਨਾਲ ਵੇਖਿਆ ਜਾਣ ਲੱਗ ਪਿਆ ਇਸ ਤਰ੍ਹਾਂ ਔਰਤ ਇੱਕ ਨਿਰਜਿੰਦ ਵਸਤੂ ਬਣ ਕੇ ਰਹਿ ਗਈ। ਗੱਲ ਕੀ, ਮਨੂੰ ਨੇ ਔਰਤ ਨੂੰ ਭੋਗਯ ਬਣਾ ਛੱਡਿਆ ਹੈ- ਬੱਸ ਭੋਗਣ ਦੀ ਇੱਕ ਵਸਤੂ। ਦੂਜਾ, ਮਨੂੰ ਮਹਾਰਾਜ ਇਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ ਕਿ ਕੋਈ ਸੁੰਦਰ ਨਾਰ ਸ਼ੂਦਰ ਦੇ ਘਰ ਦਾ ਸ਼ਿੰਗਾਰ ਬਣੇ। ਸੋ, ਮਨੂੰ ਸਿਮ੍ਰਤੀ ਅਨੁਸਾਰ ਉੱਤਮ ਨਸਲ ਦਾ ਮਰਦ, ਸ਼ੂਦਰ ਜਾਤੀ ਨਾਲ ਸਬੰਧਤ (ਸੁੰਦਰ) ਇਸਤਰੀ ਨਾਲ ਵਿਆਹ ਕਰਵਾ ਸਕਦਾ ਹੈ, ਜਦੋਂ ਕਿ ਸ਼ੂਦਰ ਨੂੰ ਕੇਵਲ ਸ਼ੂਦਰ ਇਸਤਰੀ ਵਿਆਹੁਣ ਦਾ ਅਧਿਕਾਰ ਹੈ।

ਸਾਡੇ ਕਈ ਹੋਰ ਧਾਰਮਿਕ ਗ੍ਰੰਥਾਂ ਵਿੱਚ ਵੀ ਔਰਤ ਨੂੰ ਜ਼ਲੀਲ ਕਰਕੇ ਪੇਸ਼ ਕੀਤਾ ਗਿਆ ਹੈ। ਮਿਸਾਲ ਵਜੋਂ, ਸੰਤ ਕਵੀ ਤੁਲਸੀ ਦਾਸ ਔਰਤ ਨੂੰ ਕੁੱਟਣ ਦੀ ਅਤਿ ਘਿਨਾਉਣੀ ਹਰਕਤ ਨੂੰ ਜਾਇਜ਼ ਕਰਾਰ ਦਿੰਦੇ ਹੋਏ ਫਰਮਾਉਂਦੇ ਹਨ:-

'ਢੋਰ ਗੰਵਾਰ ਸ਼ੂਦਰ ਪਸ਼ੂ ਨਾਰੀ, ਯੇ ਸਭ ਤਾੜਨ ਕੇ ਅਧਿਕਾਰੀ', ਇਵੇਂ ਹੀ ਸੰਤ ਕਬੀਰ ਜੀ, ਔਰਤ ਨੂੰ ਧਾਰਮਿਕ ਤੇ ਅਧਿਆਤਮਿਕ ਸਾਧਨਾਂ ਵਿੱਚ ਰੁਕਾਵਟ ਦਾ ਕਾਰਨ ਦੱਸਦੇ ਹਨ। ਅਫਸੋਸ ਦੀ ਗੱਲ ਹੈ ਕਿ 'ਅਹਿੰਸਾ ਪਰਮੋ ਧਰਮ' ਦਾ ਢੰਡੋਰਾ ਪਿੱਟਣ ਵਾਲੇ ਸਿਆਸਤਦਾਨ ਵੀ ਇਸ ਪੱਖੋਂ ਹੁਣ ਤੱਕ ਅਵੇਸਲੇ ਹੀ ਰਹੇ ਹਨ। ਪਰ ਹਵਾ ਦਾ ਰੁੱਖ਼ ਹੁਣ ਤੇਜ਼ੀ ਨਾਲ ਬਦਲ ਰਿਹਾ ਹੈ। ਅਨੁਸੂਚਿਤ ਜਾਤਾਂ ਬਾਰੇ ਕੌਮੀ ਕਮਿਸ਼ਨ ਦੇ ਮੁਖੀ ਸੂਰਜ ਭਾਨ ਨੇ ਮਿਤੀ 19 ਜੁਲਾਈ 2005 ਨੂੰ ਨਵੀਂ ਦਿੱਲੀ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਦੌਰਾਨ ਮੰਗ ਕੀਤੀ ਕਿ ਧਾਰਮਿਕ ਗ੍ਰੰਥਾਂ ਦੇ ਨਵੇਂ ਐਡੀਸ਼ਨਾਂ ਵਿਚੋਂ ਇਤਰਾਜ਼ ਵਾਲੇ ਹਵਾਲੇ ਕੱਢੇ ਜਾਣ, ਤਾਂ ਕਿ ਕਿਸੇ ਦੇ ਦਿਲ ਨੂੰ ਸੱਟ ਨਾ ਵੱਜੇ। ਇਵੇਂ ਹੀ ਬੰਗਲਾਦੇਸ਼ ਦੀ ਬਹੁ ਚਰਚਿਤ ਲੇਖਿਕਾ ਅਤੇ 'ਲੱਜਾ' ਪੁਸਤੱਕ ਦੀ ਰਚਿਤਾ ਤਸਲੀਮਾ ਨਸਰੀਨ ਨੇ 15 ਦਸੰਬਰ 1994 ਨੂੰ ਵਿਏਨਾ (ਆਸਟਰੀਆ) ਵਿਖੇ ਇੱਕ ਸੈਮੀਨਾਰ ਦੌਰਾਨ ਔਰਤ ਦੀ ਦਸ਼ਾ ਵਿਸ਼ੇ ਤੇ ਬੋਲਦਿਆਂ ਕਿਹਾ ਸੀ ਕਿ ਜਦ ਕਦੇ ਮਰਦਾਂ ਨੂੰ ਤਸੀਹੇ ਦੇ ਕੇ ਮਾਰਿਆ ਜਾਂਦਾ ਹੈ ਤਾਂ ਇਸ ਨੂੰ ਜ਼ੁਲਮ ਕਿਹਾ ਜਾਂਦਾ ਹੈ, ਪਰ ਜਦੋਂ ਔਰਤ ਨੂੰ ਤਸੀਹੇ ਦੇ ਕੇ ਮਾਰਿਆ ਜਾਂਦਾ ਹੈ ਤਾਂ ਇਸ ਨੂੰ ਰਿਵਾਜ ਦਾ ਨਾਂ ਦਿੱਤਾ ਜਾਂਦਾ ਹੈ। ਤਸਲੀਮਾ ਨੇ ਇੱਕ ਵੱਖਰੇ ਬਿਆਨ ਵਿੱਚ, ਧਾਰਮਿਕ ਗ੍ਰੰਥਾਂ ਵਿੱਚੋਂ ਔਰਤ ਵਿਰੋਧੀ ਹਵਾਲੇ ਕੱਢੇ ਜਾਣ ਦੀ ਮੰਗ ਵੀ ਕੀਤੀ ਸੀ।

ਸਾਡੇ ਸਮਾਜ ਵਿੱਚ ਸੈਕਸ ਦੇ ਮਾਮਲੇ ਵਿੱਚ ਔਰਤ ਸਦਾ ਹੀ ਮਰਦ ਦੇ ਜ਼ੁਲਮ ਦਾ ਸ਼ਿਕਾਰ ਰਹੀ ਹੈ। ਮਰਦ ਪ੍ਰਧਾਨ ਸਮਾਜ ਦੀ ਹਮੇਸ਼ਾਂ ਇਹੋ ਨੀਤੀ ਰਹੀ ਹੈ ਕਿ ਇਸਤਰੀ ਦੇ ਸੁਭਾਅ ਨੂੰ ਆਪਣੇ ਸਵਾਰਥ ਅਨੁਸਾਰ ਢਾਲਿਆ ਜਾਵੇ। ਇੱਥੋਂ ਤੱਕ ਕਿ ਮਰਦ ਨੇ ਇਸਤਰੀ ਦੀ ਸੈਕਸ ਸਬੰਧੀ ਮੂਲ ਪ੍ਰਵਿਰਤੀ ਨੂੰ ਵੀ ਨਵੇਂ ਅਰਥ ਪ੍ਰਦਾਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸਤਰੀ ਦੇ ਸੁਭਾਅ ਬਾਰੇ ਮਰਦਾਂ ਵੱਲੋਂ ਘੜ੍ਹਿਆ ਇਕ ਕਥਨ ਪੇਸ਼ ਹੈ:- 'ਇਸਤਰੀ ਨੂੰ ਕੁਦਰਤ ਨੇ ਕੁੱਝ ਇਸ ਤਰ੍ਹਾਂ ਬਣਾਇਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਕੇਵਲ ਇੱਕ ਨਾਲ ਪਿਆਰ ਕਰਦੀ ਹੈ ਅਤੇ ਉਸ ਉੱਤੇ ਆਪਣੀ ਜਾਨ ਨਿਛਾਵਰ ਕਰ ਦਿੰਦੀ ਹੈ'। ਅਤੇ ਪੁਰਸ਼ ਦੇ ਸੁਭਾਅ ਦੀ ਵਿਆਖਿਆ ਕਰਦਾ ਕਥਨ ਵੀ ਸੁਣ ਲਵੋ:- 'ਪੁਰਸ਼ ਦੇ ਸੁਭਾਅ ਵਿੱਚ ਵੰਨ ਸੁਵੰਨਤਾ ਹੈ। ਉਹ ਇੱਕ ਤੋਂ ਵੱਧ ਪਤਨੀਆਂ ਦੀ ਲਾਲਸਾ ਰੱਖਦਾ ਹੈ, ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿੰਦਾ ਹੈ'। ਚਲੋ! ਮੰਨ ਲੈਂਦੇ ਹਾਂ। ਪਰ ਵੰਨ ਸੁਵੰਨਤਾ ਦਾ ਰਾਗ ਅਲਾਪਣ ਵਾਲੇ ਮਰਦਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਕੁਦਰਤ ਦੇ ਕਾਨੂੰਨ ਮੁਜਬ ਇਸਤਰੀ, ਮਹੀਨੇ ਦੇ ਕੁਝ ਖ਼ਾਸ ਦਿਨਾਂ ਦੌਰਾਨ ਇੱਕ ਮਰਦ ਦਾ ਸਾਥ ਲੋਚਦੀ ਹੈ ਅਤੇ ਉਹ ਮਰਦ ਕੋਈ ਵੀ ਹੋ ਸਕਦਾ ਹੈ, ਅੰਨਾ-ਕਾਣਾ, ਲੂਲਾ-ਲੰਗੜਾ ਸਭ ਕਬੂਲ! ਚੇਤੇ ਰਹੇ! ਮਨੁੱਖੀ ਸੈਕਸ ਦੇ ਮਾਮਲੇ ਵਿੱਚ ਕੋਈ ਵੀ ਗੱਲ ਇੱਕ ਪਾਸੜ ਨਹੀਂ ਹੁੰਦੀ। ਇਸਤਰੀ ਕਾਮ ਵੇਗ ਵਿੱਚ ਮਰਦ ਤੋਂ ਕਿਸੇ ਤਰ੍ਹਾਂ ਘੱਟ ਨਹੀਂ ਅਤੇ ਸੈਕਸ ਕਿਰਿਆ ਲਈ ਵੀ ਉਰ ਬਰਾਬਰ ਦੀ ਇੱਛਾ ਰੱਖਦੀ ਹੈ। ਪਰ ਇਸ ਸਭ ਕੁੱਝ ਦੇ ਬਾਵਜੂਦ ਭਾਰਤੀ ਨਾਰੀ ਦੀ ਇਹ

ਮਹਾਨਤਾ ਹੈ ਕਿ ਉਹ ਸੈਕਸ ਦੇ ਮਾਮਲੇ ਵਿੱਚ ਕੁਦਰਤ ਦੇ ਇੱਕ ਸਥਾਈ ਕਾਨੂੰਨ ਅਤੇ ਸ਼ਕਤੀਸ਼ਾਲੀ ਜਜ਼ਬੇ ਦਾ ਵਿਰੋਧ ਕਰਦੀ ਹੋਈ ਆਪਣੇ ਪਤੀ ਤੱਕ ਸੀਮਤ ਰਹਿਣ ਨੂੰ ਹੀ ਆਪਣਾ ਧਰਮ ਸਮਝਦੀ ਹੈ, ਜਾਂ ਕਹਿ ਲਵੋ, ਔਰਤ ਝਿਜਕਦੀ ਹੈ, ਸੰਕੋਚ ਕਰਦੀ ਹੈ- ਇਸ ਲਈ ਕਿ ਉਹ ਇੱਕ ਔਰਤ ਹੈ। ਜੇ ਸੱਚ ਪੁੱਛੋ ਤਾਂ ਔਰਤ, ਨਾ ਚਾਹੁੰਦੀ ਹੋਈ ਵੀ ਮਰਦ ਪ੍ਰਧਾਨ ਸਮਾਜ ਵਿੱਚ 'ਕਠਪੁਤਲੀ' ਬਣ ਗਈ ਹੈ। ਪਤੀ ਪ੍ਰੇਮ 'ਚ ਗੜੁੱਚ ਹੋਈ ਔਰਤ ਵੀ ਆਮ ਤੌਰ ਤੇ, ਪਹਿਲ ਕਰਨ ਤੋਂ ਗੁਰੇਜ਼ ਕਰਦੀ ਹੈ, ਕਿਉਂਕਿ ਉਸ ਦੇ ਹਿੱਸੇ ਆਉਂਦਾ ਹੈ, ਦੱਬੂ ਤੇ ਆਗਿਆਕਾਰੀ ਰਹਿ ਕੇ ਪਤੀ ਦੀ ਕਾਮਨਾ ਦੀ ਪੂਰਤੀ ਨੂੰ ਫਰਜ਼ ਸਮਝ ਕੇ ਨਿਭਾਉਣਾ। 'ਮਰਦ ਤੇ ਘੋੜਾ ਕਦੇ ਬੁੱਢੇ ਨਹੀਂ ਹੁੰਦੇ, ਜੇ ਮਿਲਣ ਖ਼ੁਰਾਕਾਂ' ਵਰਗੀਆਂ ਫਰੇਬੀ ਅਖੌਤਾਂ ਰਾਹੀਂ ਮਰਦ ਸਦੀਆਂ ਤੋਂ ਹੀ ਔਰਤ ਨੂੰ ਬੇਵਕੂਫ ਬਣਾਉਣ ਦਾ ਯਤਨ ਕਰਦਾ ਆ ਰਿਹਾ ਹੈ। ਪਰ ਔਰਤ ਨੇ ਅਜੋੜ ਰਿਸ਼ਤਿਆਂ ਦਾ ਸਦਾ ਵਿਰੋਧ ਕੀਤਾ ਹੈ। ਸ਼ਿਵ ਕੁਮਾਰ ਬਟਾਲਵੀ ਆਪਣੀ ਰਚਨਾ 'ਲੂਣਾ' ਵਿੱਚ ਇੱਕ ਧੀ ਦੀ ਵੇਦਨਾ ਨੂੰ ਇਉਂ ਬਿਆਨ ਕਰਦਾ ਹੈ:-

'ਧਰਮੀ ਬਾਬਲ ਪਾਪ ਕਮਾਇਆ ਲੜ ਲਾਇਆ ਸਾਡੇ ਫੁੱਲ ਕੁਮਲਾਇਆ, ਜਿਸਦਾ ਇੱਛਰਾਂ ਰੂਪ ਹੰਢਾਇਆ,ਮੈਂ ਪੂਰਨ ਦੀ ਮਾਂ,ਪੂਰਨ ਦੇ ਹਾਣ ਦੀ'।

ਸ਼ਿਵ ਕੁਮਾਰ ਗੱਲ ਨੂੰ ਜਾਰੀ ਰੱਖਦਿਆਂ, ਮਰਦ ਦੀ ਇਸ ਹਵਸ ਪ੍ਰਸਤੀ ਤੇ ਹਿਰਸ ਵਿਰੁੱਧ ਕਰਾਰੀ ਚੋਟ ਕਰਦਿਆਂ ਲਿਖਦਾ ਹੈ:-

'ਪਿਤਾ ਜੇ ਧੀ ਦਾ ਰੂਪ ਹੰਢਾਵੇ ਤਾਂ ਲੋਕਾਂ ਨੂੰ ਲਾਜ ਨਾ ਆਵੇ',
ਜੇ ਲੂਣਾ ਪੂਰਨ ਨੂੰ ਚਾਹਵੇ,ਚਰਿੱਤਰਹੀਣ ਕਹੇ ਕਿਉਂ ਜੀਭ ਜਹਾਨ ਦੀ?

ਦਰਅਸਲ ਮਰਦ ਪ੍ਰਧਾਨ ਸਮਾਜ ਵਿੱਚ ਮਰਦ ਬਿਰਤੀ ਨਾਲ ਉਸਾਰੇ ਗਏ ਸੰਸਾਰ ਵਿੱਚ ਔਰਤ ਲਈ ਥਾਂ-ਥਾਂ ਬੰਦਿਸ਼ਾਂ ਹਨ। ਇਥੋਂ ਤੱਕ ਕਿ ਉਸ ਦੇ ਹੱਸਣ 'ਤੇ ਵੀ ਜੰਦਰੇ ਲੱਗੇ ਹੋਏ ਹਨ ਅਤੇ ਰੋਣ 'ਤੇ ਵੀ ਪਾਬੰਦੀਆਂ ਆਦਿ ਹਨ (ਜੇ ਰੋਂਦੀ ਹੈ ਤਾਂ ਕਹਿੰਦੇ ਹਨ ਕਿ ਚਲਿੱਤਰ ਕਰਦੀ ਹੈ) ਇਹ ਇੱਕ ਨਿਰਵਿਵਾਦ ਤੱਥ ਹੈ ਕਿ ਔਰਤ ਨੂੰ ਹਰ ਥਾਂ ਮਾੜੀਆਂ ਨਜ਼ਰਾਂ ਨਾਲ ਵੇਖਿਆ ਜਾਂਦਾ ਹੈ ਅਤੇ ਬਲਾਤਕਾਰ ਦੇ ਖ਼ਤਰੇ ਦੀ ਤਲਵਾਰ ਹਰ ਵੇਲੇ ਉਸ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਤਾਹੀਉਂ ਇਸਤਰੀ ਨੂੰ ਹਰ ਥਾਂ ਕਾਲਜਾਂ, ਦਫਤਰਾਂ ਤੇ ਬਾਜ਼ਾਰਾਂ ਵਿੱਚ ਇਸਤਰੀਪਣ ਦੀ ਪੋਟਲੀ ਚੁੱਕੀ ਫਿਰਨ ਲਈ ਕਿਹਾ ਜਾਂਦਾ ਹੈ। ਔਰਤ ਦੀ ਦਰਦ ਕਹਾਣੀ ਨੂੰ ਬਹੁਤ ਨੇੜਿਉਂ ਵੇਖਣ ਤੇ ਸਮਝਣ ਵਾਲੀ ਸੁਪ੍ਰਸਿੱਧ ਲੇਖਿਕਾ ਦਲੀਪ ਕੌਰ ਟਿਵਾਣਾ ਦਾ ਕਹਿਣਾ ਹੈ ਕਿ ਕਾਰੋਬਾਰੀ ਥਾਵਾਂ ਉੱਤੇ ਔਰਤ ਦਾ ਸ਼ੋਸ਼ਣ ਹਰੇਕ ਪੱਧਰ 'ਤੇ ਹੋ ਰਿਹਾ ਹੈ। ਕੁੱਝ ਨੂੰ ਨੌਕਰੀ ਹਾਸਲ ਕਰਨ ਲਈ ਤੇ ਫਿਰ ਕੁੱਝ ਨੂੰ ਆਪਣੀ ਨੌਕਰੀ ਬਚਾਉਣ ਲਈ ਗ਼ਲਤ ਕੰਮ ਕਰਨੇ ਪੈਂਦੇ ਹਨ। ਇਹ ਕੈਸਾ ਦਸਤੂਰ ਹੈ?

ਔਰਤ ਚਾਹੇ ਨਿਮਨ ਬਰਗ ਦੀ ਹੋਵੇ ਜਾਂ ਉੱਚ ਵਰਗ ਦੀ, ਕੰਮਕਾਰੀ ਹੋਵੇ ਜਾਂ ਘਰੇਲੂ, ਤਸ਼ੱਦਦ ਤੇ ਸ਼ੋਸ਼ਣ ਹਰ ਜਗ੍ਹਾ ਹੈ। ਔਰਤ ਨੂੰ ਮਰਦ ਦੀ ਕਿਸੇ ਵੀ ਗੱਲ ਨੂੰ ਰੱਦ ਕਰਨ ਦਾ ਕੋਈ ਅਧਿਕਾਰ ਨਹੀਂ। ਜੇਕਰ ਉਹ ਆਪਣੇ ਪਤੀ ਦੀ ਕਿਸੇ ਗੱਲ ਦਾ ਵਿਰੋਧ ਕਰਦੀ ਹੈ ਤਾਂ ਪਤੀ ਪ੍ਰਮੇਸ਼ਰ ਉਸ ਦੇ ਵਿੰਗ ਵਲ ਕੱਢਣ ਲਈ ਡੰਡੋਰਕਾ ਚੁੱਕ ਕੇ ਇੱਕ ਲੋਕ ਗੀਤ ਦੀ ਜ਼ੁਬਾਨੀ ਇਉਂ ਲਲਕਾਰਦਾ ਹੈ:-

'ਕਰਦੂੰ ਗਜ ਵਰਗੀ, ਜੇ ਮੁੜਕੇ ਬਰਾਬਰ ਬੋਲੀ'।

ਇਹ ਇੱਕ ਜਾਣੀ ਪਛਾਣੀ ਸੱਚਾਈ ਹੈ ਕਿ ਜੇ ਪਤੀ ਮਰ ਜਾਵੇ ਤਾਂ ਪਤਨੀ ਸਾਰੀ ਉਮਰ ਇਕੱਲੀ ਰਹਿ ਕੇ ਔਲਾਦ ਨੂੰ ਸਾਂਭਦੀ ਹੈ ਤੇ ਦੂਜਾ ਵਿਆਹ ਨਹੀਂ ਕਰਵਾਉਂਦੀ। ਇਸ ਦੇ ਉਲਟ, ਪਤਨੀ ਦੀ ਲਾਸ਼ ਹਾਲੇ ਘਰ 'ਚ ਪਈ ਹੁੰਦੀ ਹੈ ਕਿ ਪਤੀ ਦੇਵ ਨੂੰ ਰਿਸ਼ਤੇ ਆਉਣ ਲੱਗ ਜਾਂਦੇ ਹਨ। ਮਰਦ, ਚਾਲਾਕ, ਮਕਾਰ ਤੇ ਮੌਕਾਪ੍ਰਸਤ ਹੋਣ ਕਾਰਨ ਕੋਈ ਵੀ ਮੌਕਾ ਹੱਥੋਂ ਨਹੀਂ ਖੁੰਝਾਉਂਦਾ, ਸਗੋਂ ਕਈ ਵਾਰ ਐਡਵਾਂਸ ਬੁਕਿੰਗ ਵੀ ਕਰਵਾ ਕੇ ਰੱਖਦਾ ਹੈ।

ਸਾਡੇ ਸਮਾਜ ਵਿੱਚ ਜਵਾਨ ਵਿਧਵਾ ਦੀਆਂ ਮਜਬੂਰੀਆਂ ਦੀ ਅਜਬ ਦਾਸਤਾਨ ਹੈ। ਵਿਧਵਾ ਨੂੰ ਕਦੀ ਪਤੰਗ ਸਮਝਿਆ ਜਾਂਦਾ ਹੈ, ਜਿਸ ਦੀ ਡੋਰ ਲੁੱਟਣ ਲਈ ਕਈ ਮਰਦ (ਮੁਸਟੰਡੇ) ਅੱਡੀ ਚੋਟੀ ਦਾ ਜ਼ੋਰ ਲਾ ਦਿੰਦੇ ਹਨ। ਈਰਾਨ ਦੀ ਪ੍ਰਸਿੱਧ ਲੇਖਿਕਾ ਸਾਦਵੀ ਨੇ ਤਾਂ ਗੱਲ ਨੂੰ ਸਿਰੇ ਹੀ ਲਾ ਦਿੱਤਾ ਹੈ। ਉਹ ਆਪਣੀ ਇੱਕ ਨਾਇਕਾ (ਜੋ ਇੱਕ ਵੇਸਵਾ ਹੈ) ਦੇ ਮੂੰਹੋਂ ਅਖਵਾਉਂਦੀ ਹੈ- ਪਤਨੀ ਵੀ ਇੱਕ ਵੇਸਵਾ ਹੀ ਹੁੰਦੀ ਹੈ। ਇੱਕ ਘਟੀਆ ਵੇਸਵਾ, ਜੋ ਇੱਕ ਆਦਮੀ ਨਾਲ ਆਪਣੇ ਜਿਸਮ ਦਾ ਵਪਾਰ ਕਰਦੀ ਹੈ ਤੇ ਉਸ ਕੋਲ ਨਾਂਹ ਕਹਿਣ ਦਾ ਅਧਿਕਾਰ ਵੀ ਨਹੀਂ ਹੁੰਦਾ। ਗੱਲ ਕੀ ਘਰ ਵਾਰ ਵਸਦੀ ਰਸਦੀ ਤੇ ਖ਼ੁਸ਼ ਜਾਪਦੀ ਔਰਤ ਵੀ ਆਪਣੀ ਥਾਂ ਦੁਖੀ ਹੈ।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਔਰਤ ਲਈ ਪੈਰ ਪੈਰ ਤੇ ਰੋਣ ਦਾ ਮੁਕਾਮ ਹੈ, ਜਿਵੇਂ ਉਹ ਧੁਰੋਂ ਹੀ ਇਹ ਲੇਖ ਲਿਖਵਾ ਕੇ ਲਿਆਈ ਹੋਵੇ। ਧੀਆਂ ਧਿਆਣੀਆਂ ਦਰਦ ਕਹਾਣੀਆਂ ਦੀ ਕਹਾਵਤ ਨੂੰ ਸ਼ਿਵ ਕੁਮਾਰ ਬਟਾਲਵੀ ਆਪਣੀ ਕਲਮ ਵਿੱਚ ਇਉਂ ਢਾਲ ਕੇ ਪੇਸ਼ ਕਰਦਾ ਹੈ:- 'ਹਰ ਧੀ ਆਪਣੇ ਬਾਬਲ ਦੀ ਪੱਗ ਦਾ ਟੋਟਾ ਏ। ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਏ'। ਅਜਿਹੇ ਮਾਹੌਲ ਵਿੱਚ, ਔਰਤ ਦੀ ਬੇਵੱਸੀ ਤੇ ਖੋਟੀ ਕਿਸਮਤ ਨੂੰ ਬਿਆਨ ਕਰਦੀਆਂ ਸ਼ਾਇਰ ਦੀਆਂ ਕਿੰਨੀਆਂ ਸੁੰਦਰ ਤੁਕਾਂ ਹਨ:-

'ਬੇਵੱਸ ਅਬਲਾ ਔਰਤ ਸੋਚੇ, ਜੀਵਾਂ ਜਾਂ ਮਰ ਜਾਵਾਂ।
ਹਾਏ ਰੱਬਾ! ਇਹ ਔਰਤ ਹੈ ਜਾਂ ਦੁੱਖਾਂ ਦਾ ਸਿਰਨਾਵਾਂ'।

ਅਜਿਹੇ ਮੰਦਭਾਗੇ ਹਾਲਾਤ ਨਾਲ ਜੂਝ ਰਹੀ ਔਰਤ ਫਿਰ ਵੀ ਆਪਣੇ ਦਰਦ ਨੂੰ ਇੱਕ ਟਿੱਸ ਟਿੱਸ ਕਰਦੇ ਫੋੜੇ ਵਾਂਗੂੰ ਬੋਚ ਕੇ ਰੱਖਦੀ ਹੈ,

'ਜਿਵੇਂ ਕਬੂਤਰ ਤੀਰ ਖਾ ਕੇ ਜ਼ਖ਼ਮਾਂ ਨੂੰ ਖੰਭਾਂ ਹੇਠ ਛਿਪਾ ਰੱਖਦਾ ਹੈ, ਤਿਵੇਂ ਇਸਤਰੀ ਆਪਣੇ ਦਿਲ ਵਿੱਚ ਕਿਤਨੇ ਹੀ ਦਰਦ ਛੁਪਾਈ ਰੱਖਦੀ ਹੈ'। - ਵਿਆਸ। ਇਸ ਤਰ੍ਹਾਂ ਔਰਤ ਪ੍ਰੇਮ ਦੀ ਸੱਚੀ ਸੁੱਚੀ ਮਿਸਾਲ ਹੈ ਅਤੇ ਦਰਦ ਦੀ ਅਕਥ ਕਹਾਣੀ ਹੈ। ਵਿਆਹ ਤੋਂ ਪਹਿਲਾਂ ਵੀ ਉਹ ਜ਼ੰਜ਼ੀਰਾਂ ਵਿੱਚ ਜਕੜੀ ਹੋਈ ਹੈ ਅਤੇ ਵਿਆਹ ਤੋਂ ਬਾਅਦ ਵੀ। ਸੁਰਜੀਤ ਪਾਤਰ ਇਸ ਤੱਥ 'ਤੇ ਆਪਣੀ ਮੋਹਰ ਕੁੱਝ ਇਸ ਤਰ੍ਹਾਂ ਲਾਉਂਦਾ ਹੈ:-'ਇੱਕ ਕ਼ੈਦ 'ਚੋਂ ਦੂਜੀ ਕੈਦ 'ਚ ਪਹੁੰਚ ਗਈ ਹੈ, ਕੀ ਖੱਟਿਆ ਵਟਣਾ ਮਲਕੇ', ਮਹਿੰਦੀ ਲਾ ਕੇ। ਦੂਜੇ ਪਾਸੇ, ਸੁਤੰਤਰ ਤੇ ਸਵੈਮਾਨੀ ਮਰਦ ਕਿਸੇ ਕੋਲੋਂ ਨਹੀਂ ਡਰਦਾ ਅਤੇ ਨਾ ਹੀ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਪਾਲਣਾ ਕਰਦਾ ਹੈ। ਸਾਡੇ ਸ਼ਾਸਤਰਾਂ ਅਨੁਸਾਰ ਇਸਤਰੀ, ਪੁਰਸ਼ ਦੀ ਅਰਧਾਂਗਨੀ ਅਰਥਾਤ ਅੱਧਾ ਅੰਗ ਹੈ। ਇਹ ਕਹਿਣਾ ਸੱਚ ਦੇ ਜ਼ਿਆਦਾ ਕਰੀਬ ਹੋਵੇਗਾ ਕਿ ਉਹ ਅੱਧਾ ਅੰਗ ਨਹੀਂ, ਸਗੋਂ ਦੋਵੇਂ ਇਕ-ਦੂਸਰੇ ਨੂੰ ਸੰਪੂਰਨ ਕਰਦੇ ਹਨ। ਪਰ ਅਸਲੀਅਤ ਇਹ ਹੈ ਕਿ ਇਸਤਰੀ ਨੂੰ ਕਦੇ ਵੀ ਬਰਾਬਰ ਦਾ ਅੱਧ ਨਹੀਂ ਸਮਝਿਆ ਗਿਆ। ਪੰਜ ਸਦੀਆਂ ਪਹਿਲਾਂ, ਅੱਜ ਨਾਲੋਂ ਕਿਤੇ ਵੱਧ ਔਰਤ ਵਿਰੋਧੀ ਵਾਤਾਵਰਣ ਸੀ। ਉਦੋਂ ਗੁਰੂ ਸਾਹਿਬਾਨ ਨੇ ਸਮਾਜ ਨੂੰ ਸਾਹਮਣਿਓਂ ਲਲਕਾਰਿਆ ਅਤੇ ਤੜਪਦੀ ਔਰਤ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ। ਬਾਬਾ ਨਾਨਕ ਦਾ ਇਹ ਫੁਰਮਾਨ- 'ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ'- ਇੱਕ ਕ੍ਰਾਂਤੀਕਾਰੀ ਕਦਮ ਸੀ। ਗੁਰੂ ਅਮਰਦਾਸ ਨੇ ਔਰਤ ਨੂੰ ਸਮਾਜ ਵਿੱਚ ਸਨਮਾਨਯੋਗ ਸਥਾਨ ਦਿਵਾਉਣ ਲਈ ਸੰਘਰਸ਼ ਵਿੱਢਿਆ ਅਤੇ ਸਤੀ ਪ੍ਰਥਾ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਨੇ ਮਾਤਾ ਸਾਹਿਬ ਦੇਵਾਂ ਨੂੰ ਖਾਲਸੇ ਦੀ ਮਾਤਾ ਹੋਣ ਦਾ ਮਾਣ ਬਖ਼ਸ਼ਿਆ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਬੰਦੀ ਬਣਾਈ ਔਰਤ ਨੂੰ ਸੰਪੂਰਨ ਰੂਪ ਵਿੱਚ ਆਜ਼ਾਦ ਕਰ ਦਿੱਤਾ। ਇਹੋ ਕਾਰਨ ਹੈ ਕਿ ਅੱਜ ਸਿੱਖ ਧਰਮ ਵਿੱਚ ਔਰਤ ਸਵੈਮਾਣ ਦੀ ਸਾਕਾਰ ਮੂਰਤ ਨਜ਼ਰ ਆਉਂਦੀ ਹੈ। ਔਰਤ ਨੂੰ ਬੇਵਫਾ, ਝੂਠੀ ਤੇ ਧੋਖੇਬਾਜ਼ ਕਹਿਣ ਵਾਲਿਓ,ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਕੇ ਵੇਖੋ ਕਿ ਤੁਸੀਂ ਕਿੰਨੇ ਕੁ ਸੱਚੇ ਸੁੱਚੇ ਹੋ। ਸੱਚ ਤਾਂ ਇਹ ਹੈ ਕਿ 'ਅਸੀਂ ਰੱਬ ਤੋਂ ਉਤਰਕੇ ਔਰਤ ਦੇ ਦੇਣਦਾਰ ਹਾਂ, ਜਿਸ ਨੇ ਪਹਿਲਾਂ ਜ਼ਿੰਦਗੀ ਦਿੱਤੀ ਅਤੇ ਫਿਰ ਜ਼ਿੰਦਗੀ ਨੂੰ ਜਿਊਣਯੋਗ ਬਣਾਇਆ'। - ਮਿ ਸੇਟਲੇਵੇ। ਜਿਨ੍ਹਾਂ ਰੱਬ ਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ, ਉਹ ਉਸ ਦੇ ਪੁਜਾਰੀ ਬਣ ਗਏ ਹਨ (ਲੇਖਕ, ਉਨ੍ਹਾਂ ਖੁਸ਼ਨਸੀਬਾਂ ਵਿੱਚੋਂ ਇੱਕ ਹੈ) ਖ਼ੈਰ! ਜੀਵਨ ਤਜਰਬਾ ਦੱਸਦਾ ਹੈ ਕਿ ਹਰ ਕਾਮਯਾਬ ਇਨਸਾਨ ਦੇ ਪਿੱਛੇ ਇੱਕ ਔਰਤ ਦਾ ਹੱਥ ਹੁੰਦਾ ਹੈ। ਉਹ ਔਰਤ, ਆਮ ਤੌਰ 'ਤੇ ਇੱਕ ਮਾਂ ਜਾਂ ਪਤਨੀ ਹੁੰਦੀ ਹੈ। ਮਹਾਂਭਾਰਤ ਵਿੱਚ ਲਿਖਿਆ ਹੈ ਕਿ ਮਰਦ ਦਾ ਨਾਰੀ ਦੇ ਸਮਾਨ ਕੋਈ ਦੋਸਤ ਨਹੀਂ। ਸੋ ਪਤੀ ਨੂੰ ਆਪਣੀ ਪਤਨੀ ਨਾਲ ਇੱਕ ਦੋਸਤ ਦੀ ਤਰ੍ਹਾਂ ਪਿਆਰ ਤੇ ਸਤਿਕਾਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਸਬੰਧ ਵਿੱਚ ਪਾਦਰੀ ਥਿਊਡਰ ਹੇਜ਼ਬਰਗ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ:- 'ਇਕ ਪਿਤਾ ਆਪਣੇ ਬੱਚਿਆਂ ਲਈ ਸਭ ਤੋਂ ਮਹੱਤਵਪੂਰਨ ਜੋ ਕੰਮ ਕਰ ਸਕਦਾ ਹੈ, ਉਹ ਹੈ ਉਨ੍ਹਾਂ ਦੀ ਮਾਂ ਨਾਲ ਅਥਾਹ ਪਿਆਰ'। ਸਾਂਝਾ ਪ੍ਰਗਤੀਸ਼ੀਲ ਗਠਜੋੜ ਦੀ ਸਰਕਾਰ ਵੱਲੋਂ ਅਕਤੂਬਰ 2006 ਤੋਂ ਇਸਤਰੀ ਵਿਰੁੱਧ ਘਰੇਲੂ ਹਿੰਸਾ ਨੂੰ ਰੋਕਣ ਦਾ ਕਾਨੂੰਨ ਲਾਗੂ ਕਰਨ ਦੇ ਫੈਸਲੇ ਦਾ ਸਵਾਗਤ ਹੈ। ਬਦਲੇ ਹੋਏ ਹਾਲਾਤ ਮਰਦ ਨੂੰ ਇਹ ਸੁਨੇਹਾ ਦਿੰਦੇ ਹਨ ਕਿ ਹੁਣ ਮਰਦਾਊਪਣੇ ਦੀ ਹੈਂਕੜ ਨੂੰ ਤਿਆਗ ਦੇਣ ਵਿੱਚ ਹੀ ਅਕਲਮੰਦੀ ਹੈ। ਔਰਤ ਜਾਤੀ ਦਾ ਸ਼ੋਸ਼ਣ ਕਰਨ ਵਾਲੇ ਫਤਵਿਆਂ, ਫੁਰਮਾਨਾਂ ਲਈ ਹੁਣ ਕੋਈ ਸਥਾਨ ਨਹੀਂ, ਕਿਉਂਕਿ ਸਦੀਆਂ ਤੋਂ ਤ੍ਰਿਸਕਾਰੀਆਂ ਤੇ ਦੋਹਰੀ ਤੀਹਰੀ ਗ਼ੁਲਾਮੀ ਦਾ ਸੰਤਾਪ ਭੋਗ ਰਹੀਆਂ ਮਾਵਾਂ, ਧੀਆਂ, ਭੈਣਾਂ ਹੁਣ ਜਾਗ ਪਈਆਂ ਹਨ। ਵੈਸੇ, ਔਰਤ ਵਾਲੇ ਪਾਸੇ ਵੀ ਸਭ ਠੀਕ ਨਹੀਂ। ਇਸ ਲਈ ਔਰਤ ਨੂੰ ਵੀ ਆਪਣੀ ਸੋਚ ਵਿੱਚ ਉਸਾਰੂ ਪਰਿਵਰਤਨ ਲਿਆਉਣ ਦੀ ਲੋੜ ਹੈ, ਤਾਂਕਿ ਕੋਈ ਇਹ ਨਾ ਕਹਿ ਸਕੇ ਕਿ ਔਰਤ ਹੀ ਔਰਤ ਦੀ ਦੁਸ਼ਮਣ ਹੈ। ਚੇਤੇ ਰਹੇ! ਮਰਦ ਇਸ ਸਮੇਂ ਔਰਤ ਦਾ ਪੱਖ ਪੂਰਨ ਦੇ ਰੌਂਅ ਵਿੱਚ ਹੈ, ਜੋ ਇੱਕ ਸ਼ੁਭ ਸੰਕੇਤ ਹੈ। ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਕੇਵਲ ਉਹ ਸਮਾਜ ਹੀ ਸਭਿਆ ਕਹਾਉਣ ਦਾ ਹੱਕਦਾਰ ਹੈ, ਜਿਸ ਵਿੱਚ ਇਸਤਰੀ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੈ, ਯਾਨੀ ਇਸਤਰੀ ਦਾ ਆਦਰ ਕਿਸੇ ਕੌਮ ਦੇ ਸਭਿਆਚਾਰ ਦਾ ਨਾਪ ਹੈ। ਇਸ ਸੰਦਰਭ ਵਿੱਚ ਪੰ. ਜਵਾਹਰ ਲਾਲ ਨਹਿਰੂ ਦਾ ਕਥਨ ਹੈ:- 'ਕਿਸੇ ਕੌਮ ਵਿੱਚ ਇਸਤਰੀ ਦੀ ਪਦਵੀ ਉਸ ਕੌਮ ਦੀ ਉੱਨਤੀ ਦੇ ਸਹੀ ਨਾਪਾਂ ਵਿਚੋਂ ਇੱਕ ਹੈ'। ਅਰਸਤੂ ਇਸ ਤੱਥ 'ਤੇ ਆਪਣੀ ਛਾਪ ਇਉਂ ਲਾਉਂਦਾ ਹੈ- ਇਸਤਰੀ ਦੀ ਉਨਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉਨਤੀ ਅਤੇ ਗਿਰਾਵਟ ਨਿਰਭਰ ਕਰਦੀ ਹੈ। ਗੱਲ ਕੀ, ਇਸਤਰੀ ਦੀ ਖ਼ੁਸ਼ੀ ਹੀ, ਘਰ ਤੇ ਸਮਾਜ ਦੀ ਖ਼ੁਸ਼ੀ ਤੇ ਉਨਤੀ ਦਾ ਸਬੂਤ ਹੈ। ਜਾਦੂ ਉਹ ਜੋ ਸਿਰ ਚੜ੍ਹ ਕੇ ਬੋਲੇ! ਇਸਤਰੀ ਜਾਤੀ ਦਾ ਸੱਭ ਤੋਂ ਵੱਡਾ ਦੁਸ਼ਮਣ ਮਨੂੰ ਵੀ ਇਹ ਕਹਿਣ ਲਈ ਮਜਬੂਰ ਹੋ ਗਿਆ ਹੈ ਕਿ ਜਿਸ ਘਰ ਜਾਂ ਖ਼ਾਨਦਾਨ ਵਿੱਚ ਇਸਤਰੀਆਂ ਦੀ ਪੂਜਾ ਹੁੰਦੀ ਹੈ, ਭਾਵ ਆਦਰ ਸਤਿਕਾਰ ਹੁੰਦਾ ਹੈ, ਉਸ ਘਰ 'ਤੇ ਦੇਵਤੇ ਖ਼ੁਸ਼ ਰਹਿੰਦੇ ਹਨ ਅਤੇ ਜਿਸ ਘਰ ਵਿੱਚ ਇਸਤਰੀਆਂ ਦੁਖੀ ਹਨ ਉਥੇ ਕੋਈ ਵੀ ਪੁੰਨ ਨਹੀਂ ਫਲਦਾ। ਉਹ ਘਰ ਛੇਤੀ ਹੀ ਤਬਾਹ ਹੋ ਜਾਂਦਾ ਹੈ। ਨਿਰਸੰਦੇਹ, ਜਿੱਥੇ ਨਾਰੀ ਦਾ ਉੱਚ ਸਥਾਨ ਹੈ, ਉੱਥੇ ਖ਼ੁਸ਼ੀਆਂ, ਖੇੜਿਆਂ ਤੇ ਖ਼ੁਸ਼ਹਾਲੀ ਦਾ ਵਾਸਾ ਹੈ। ਸਭ ਤੋਂ ਵੱਧ ਕੇ, ਘਰ ਦਾ ਮਾਹੌਲ ਅਮਨ ਸ਼ਾਂਤੀ ਵਾਲਾ ਅਤੇ ਖ਼ੁਸ਼ਗਵਾਰ ਹੋ ਜਾਂਦਾ ਹੈ। ਬਕੌਲ ਬੀ. ਐਸ. ਬੀਰ:- "ਸੰਦਲੀ ਪੌਣਾਂ ਝੁਲਦੀਆਂ, ਜਿੱਥੇ ਨਾਰੀ ਦਾ ਸਨਮਾਨ"। ♦♦♦♦

9217845812

ਸ.ਭਗਤ ਸਿੰਘ ਤੇ ਸਾਥੀਆਂ ਦੇ ਸ਼ਹੀਦੀ ਦਿਨ 23 ਮਾਰਚ ਨੂੰ ਸਮਰਪਿਤ

# ਭਗਤ ਸਿੰਘ ਨੇ ਕੇਸ ਕਿਉਂ ਕਤਲ ਕਰਵਾਏ?

(ਭਗਤ ਸਿੰਘ ਦੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਲਾਹੌਰ ਜੇਲ੍ਹ ਵਿੱਚ ਮੁਲਾਕਾਤ ਦੇ ਕੁੱਝ ਅੰਸ਼)

ਜੇਲ੍ਹ ਵਿੱਚ ਭਾਈ ਰਣਧੀਰ ਸਿੰਘ ਜੀ ਨਾਲ ਆਖਰੀ ਸਮੇਂ ਭਗਤ ਸਿੰਘ ਦੀ ਇੱਕ ਲੰਮੀ ਚੌੜੀ ਮੁਲਾਕਾਤ ਹੋਈ ਸੀ, ਜਿਸ ਦੇ ਕੁੱਝ ਅੰਸ਼ ਹੇਠਾਂ ਪੇਸ਼ ਕੀਤੇ ਜਾ ਰਹੇ ਹਨ। ਇਹ ਮੁਲਾਕਾਤ ਭਾਈ ਰਣਧੀਰ ਸਿੰਘ ਜੀ ਦੀ ਪੁਸਤਕ ਜੇਲ੍ਹ ਚਿੱਠੀਆਂ ਵਿਚੋਂ ਧੰਨਵਾਦ ਸਹਿਤ ਪ੍ਰਾਪਤ ਕੀਤੀ ਹੈ।

ਭਗਤ ਸਿੰਘ:- 'ਜਦੋਂ ਦਾਸ ਨੇ ਆਪ ਨੂੰ ਮੁਲਾਕਾਤ ਕਰਨ ਦਾ ਪਹਿਲਾ ਸੰਦੇਸ਼ਾ ਭੇਜਿਆ ਸੀ, ਉਸ ਸੰਦੇਸ਼ ਦੇ ਉੱਤਰ ਵਿੱਚ ਜੋ ਆਪਦਾ ਹੁਕਮਨਾਮਾ ਕੇਸ ਦਾੜ੍ਹੀ ਰੱਖਣ ਦਾ ਪੁੱਜਾ ਸੀ, ਸੋ ਦਾਸ ਹਿਤੋਂ ਚਿਤੋਂ ਕਮਾਉਣ ਨੂੰ ਤਿਆਰ ਹੈ। ਆਪ ਦੇ ਅੱਗੇ ਬੜਾ ਸ਼ਰਮਸਾਰ ਭੀ ਹਾਂ ਅਤੇ ਨਿਝੱਕ ਹੋ ਕੇ ਦੱਸਣ ਨੂੰ ਤਿਆਰ ਹਾਂ ਕਿ ਮੈਂ ਜੋ ਕੁੱਛ ਦਾੜ੍ਹੇ ਦੀ ਬੇ-ਅਦਬੀ ਕਰ ਬੈਠਾ ਹਾਂ ਸੋ ਮਜਬੂਰਨ ਕਰ ਬੈਠਾ ਹਾਂ। ਸੇਵਾ ਉਪਕਾਰ ਹਿੱਤ ਮੈਨੂੰ ਮੇਰੇ ਸਾਥੀਆਂ ਨੇ ਮਜਬੂਰ ਕੀਤਾ ਸੀ ਕਿ ਇਸ ਵਡ-ਰੂਪੀ ਦਾ ਵੇਸ ਪਲਟਿਆ ਜਾਏ ਅਤੇ ਸੰਨਿਆਸੀ ਸਾਧੂ ਵਾਲਾ ਸੁਆਂਗ ਧਾਰਿਆ ਜਾਏ। ਸੋ ਮੈਂ ਇਸ ਕੁਸੰਗ ਦੇ ਅਧੀਨ ਹੋ ਕੇ ਏਹ ਬੇ ਅਦਬੀ ਕਰ ਬੈਠਾ ਹਾਂ, ਹੁਣ ਜਿਵੇਂ ਆਪ ਦਾ ਹੁਕਮ ਹੋਵੇ।

ਭਾਈ ਸਾਹਿਬ:- ਵੀਰ ਭਗਤ ਸਿੰਘ ਜੀ! ਆਪ ਦੇ ਪਿਆਰ ਤੋਂ ਮੈਂ ਬਲਿਹਾਰ ਹਾਂ ਅਤੇ ਆਪ ਦੀ ਦੇਸ਼ ਭਗਤੀ ਵਾਲੀ ਉਪਕਾਰ ਸਪਿਰਟ ਤੋਂ ਭੀ ਬਲ ਬਲ ਜਾਂਦਾ ਹਾਂ। ਪਰ ਵੀਰ ਜੀ! ਉਪਕਾਰ ਕਮਾਵਣ ਲਈ ਤੁਹਾਡੇ ਸਲਾਹਕਾਰਾਂ ਨੇ ਤੁਹਾਨੂੰ ਅੱਛੀ ਸਲਾਹ ਨਹੀਂ ਦਿੱਤੀ..................

ਭਗਤ ਸਿੰਘ:- ਕੇਸ ਤਾਂ ਮੈਂ ਰੱਖ ਲੈਂਦਾ, ਪਰ ਐਸਾ ਕਰਨ ਵਿੱਚ ਮੈਨੂੰ ਆਪਣੇ ਸਾਥੀ ਦੱਤ (ਭੱਟ ਕੇਸ਼ਵਰ ਦੱਤ) ਦੀ ਹਮਦਰਦੀ ਤੇ ਸਾਥੀ ਪੁਣੇ ਵਾਲੀ ਅਪਣਤ ਪ੍ਰਾਪਤ ਨਾ ਹੁੰਦੀ। ਦੂਜੀ ਮੈਨੂੰ ਏਡੀ ਸ਼ੁਹਰਤ ਹਾਸਲ ਨਾ ਹੁੰਦੀ ਜਿੱਡੀ ਕਿ ਅੱਜ ਅਖ਼ਬਾਰੀ ਦੁਨੀਆਂ ਵਿੱਚ ਹੋ ਰਹੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਮੇਰੀ ਕੁਰਬਾਨੀ 1914-15 ਵਾਲੇ ਦੇਸ਼ ਭਗਤਾਂ ਦੀ ਕੁਰਬਾਨੀ ਦੇ ਮੁਕਾਬਲੇ ਐਵੇਂ ਤੁੱਛ ਮਾਤ੍ਰ ਹੈ। ਪਰ ਏਨੀਆਂ ਕੁਰਬਾਨੀਆਂ ਕਰਨ ਪਰ ਭੀ ਏਨ੍ਹਾਂ 1914-15 ਵਾਲਿਆਂ ਨੂੰ ਉਸ ਵਕਤ ਦੀ ਅਖ਼ਬਾਰੀ ਦੁਨੀਆਂ ਵਿੱਚ ਮਾਨ ਨਾ ਮਿਲਿਆ (ਕਿਉਂਕਿ ਉਹ ਪੂਰਨ ਸਿੱਖੀ ਸਰੂਪ ਵਿੱਚ ਸਨ) ਏਹ ਅਨਮਤੀ ਅਖ਼ਬਾਰਾਂ ਦੀ ਬਦੌਲਤ ਹੀ ਮੇਰੇ ਨਾਮ ਨੂੰ ਇਤਨੀ ਸ਼ੁਹਰਤ ਮਿਲੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਜੇ ਮੈਂ ਸਿੱਖ ਸਮਝਿਆ ਜਾਂਦਾ ਤੇ ਮੇਰੇ ਸਿਰ ਮੂੰਹ ਉਤੇ ਕੇਸ ਦਾੜ੍ਹੇ ਵਾਲੀ ਸਿੱਖ ਦੀ ਨਿਸ਼ਾਨੀ ਹੁੰਦੀ ਤਾਂ ਏਹ ਅਨਮਤੀ ਅਖ਼ਬਾਰ ਮੇਰੀ ਸ਼ੋਭਾ/ਵਡਿਆਈ ਵਿੱਚ ਇੱਕ ਲਫਜ਼ ਭੀ ਨ ਲਿਖਦੇ। ਜੈਸਾ ਕਿ ਆਪ ਸਾਹਿਬਾਨ ਦੀ ਬਾਬਤ ਏਨਾਂ ਕੁੱਛ ਨਹੀਂ ਲਿਖਿਆ। ਸਿੱਖ ਅਖ਼ਬਾਰਾਂ ਵਿੱਚੋਂ ਭੀ ਉਸ ਵਕਤ ਮਾੜਾ ਮੋਟਾ ਜੋ ਕੁੱਝ ਲਿਖਿਆ ਸੋ ਉਰਦੂ ਦੇ ਖਾਲਸਾ ਅਖਬਾਰ ਲਾਹੌਰ ਨੇ ਹੀ ਲਿਖਿਆ। ਉਹ ਭੀ ਮਹਿਦੂਦ ਸ਼ਕਲ ਵਿੱਚ। ਮੈਨੂੰ ਇਹ ਪਤਾ ਸੀ ਕਿ ਹਿੰਦੂ ਅਖਬਾਰ ਸਿੱਖ ਦੇਸ਼ ਭਗਤਾਂ ਦੀ ਵਡਿਆਈ ਲਿਖਣੋਂ ਖੁਣਸ ਖਾਂਦੇ ਹਨ ਤੇ ਇਨ੍ਹਾਂ ਨੂੰ ਉਨ੍ਹਾਂ ਦੀ ਵਡਿਆਈ ਭਾਉਂਦੀ ਨਹੀਂ। ਜੇ ਮੈਂ ਭੀ ਕੇਸ ਮੁੜ ਰੱਖ ਲੈਂਦਾ ਤਾਂ ਮੈਨੂੰ ਵਡਿਆਉਣਾ ਕਿਹਨੇ ਸੀ? ਛੁਟਿਅਉਂਦੇ ਹੀ। ਏਸ ਕਰਕੇ ਮੈਂ ਕੇਸ ਮੁੜ ਰੱਖਣੇ ਹੋਰ ਘੇਸਲ ਵੱਟ ਛੱਡੀ। ਹੁਣ ਮੈਨੂੰ ਹੁਕਮ ਕਰੋ। ਆਪ ਦਾ ਹੁਕਮ, ਇਸ਼ਾਰਾ ਇਹ ਹੈ ਕਿ ਮੈਂ ਫੇਰ ਕੇਸਾਧਾਰੀ ਹੋ ਜਾਵਾਂ। ਸੱਚ ਮੁੱਚ ਮੈਂ ਬਹੁਤ ਬੁਰਾ ਕੀਤਾ ਜੋ ਮੈਂ ਆਪਣੇ ਖਾਨਦਾਨ ਦੀ ਪੁਸ਼ਤ-ਬ ਪੁਸ਼ਤ ਚਲੀ ਆ ਰਹੀ ਕੇਸ ਰੱਖਣ ਦੀ ਰਿਵਾਇਤ ਦੇ ਉਲਟ ਗੁਰੂ ਕੀ ਮੋਹਰ ਦੀ ਬੇਅਦਬੀ ਕੀਤੀ। ਪਰ ਮੈਂ ਆਪ ਪਾਸੋਂ ਇੱਕ ਹੋਰ ਗੱਲ ਛੁਪਾਉਣੀ ਭੀ ਪਾਪ ਸਮਝਦਾ ਹਾਂ। ਉਹ ਇਹ ਕਿ ਚਾਹੇ ਸਾਡੇ ਖਾਨਦਾਨ ਵਿੱਚ ਪਿਤਾ ਪੁਰਖੀ ਕੇਸ ਰੱਖਣ ਦੀ ਰੀਤ ਚਲੀ ਆਈ ਹੈ ਤੇ ਮੇਰੇ ਉਸ ਖਾਨਦਾਨੀ ਰਵਾਇਤੀ ਰੀਤ ਕਰਕੇ ਕੇਸ ਰੱਖੇ ਹੋਏ ਸਨ। ਮੈਂ ਆਪਣੇ ਆਪ ਨੂੰ ਸਿੱਖ ਸਦਵਾਉਣਾ ਵੀ ਫ਼ਖਰ ਸਮਝਦਾ ਹਾਂ ਪਰ..........

ਭਾਈ ਸਾਹਿਬ:- ਫਾਂਸੀ ਚੜਨ ਤੋਂ ਪਹਿਲਾਂ ਜੇ ਤੁਹਾਡੀ ਨਾਸਤਕਤਾ ਦੂਰ ਹੋ ਜਾਂਦੀ ਤਾਂ ਬੜੀ ਹੀ ਚੰਗੀ ਗੱਲ ਹੁੰਦੀ। ਚਾਹੇ ਤੂੰ ਰੱਬ ਨੂੰ ਨਹੀਂ ਮੰਨਦਾ ਪਰ ਇੱਕ ਗੱਲ ਯਾਦ ਰੱਖ ਤੇ ਉਸ ਉਪਰ ਆਪਣਾ ਨਿਸਚਾ ਕਾਇਮ ਕਰ ਤੇ ਇਹ ਗੱਲ ਹਿਰਦੇ ਉੱਪਰ ਉੱਕਰ ਲੈ ਕਿ ਤੈਂ ਮਰਨਾ ਨਹੀਂ, ਮੁੜ ਕੇ ਫੇਰ ਆਉਣਾ ਹੈ, ਆਤਮਾ ਅਜਰ ਅਮਰ ਹੈ, ਏਸ ਨੇ ਮੁੱਕ ਨਹੀਂ ਜਾਣਾ ਏਸ ਨੇ ਬਾਰ ਬਾਰ ਆਉਣਾ ਹੈ....... ਬੱਸ ਤੂੰ ਏਹ ਗੱਲ ਪੱਥਰ ਤੇ ਲਕੀਰ ਸਮਝ ਕਿ ਤੈਂ ਮਰਨਾ ਮੁੱਕਣਾ ਨਹੀਂ, ਫੇਰ ਆਉਣਾ ਹੈ। ਜਰਾ ਅੰਦਰ ਝਾਤੀ ਮਾਰ ਕਿ ਤੂੰ ਕੀ ਹੈ?

ਭਗਤ ਸਿੰਘ:- ਸੋ ਮੈਨੂੰ ਨਾ ਸਿਰਫ ਏਹ ਨਿਸਚਾ ਹੈ ਕਿ ਮੈਂ ਨਹੀਂ ਮਰਨਾ ਅਤੇ ਮੈਂ ਸਦਾ ਜੀਵਨਹਾਰੀ ਆਤਮਾ ਹਾਂ ਬਲਕਿ ਮੈਨੂੰ ਇਹ ਭੀ ਨਿਸਚਾ ਹੋ ਗਿਆ ਹੈ ਕਿ ਰੱਬ ਵੀ ਹੈ ਅਤੇ ਉਸ ਰੱਬ ਨੂੰ ਆਪ ਨੇ ਆਪਣੀ ਅੱਖੀ ਦੇਖਿਆ ਹੈ। ਸੋ ਆਪ ਨੂੰ ਇਸ ਤੋਂ ਅਧਿਕ ਸੱਚੀ ਖੁਸ਼ੀ ਨਹੀਂ ਹੋਵੇਗੀ ਕਿ ਅੱਜ ਤੋਂ ਆਪ ਦਾ ਪਿਆਰਾ ਭਗਤ ਸਿੰਘ ਆਤਮ ਜੀਵਨੀ ਆਸਤਕ ਭਗਤ ਸਿੰਘ ਹੈ ਅਤੇ ਆਸਤਕ ਨਿਸਚੇ ਨੂੰ ਨਿਸਚਤ ਕਰਦਾ ਹੋਇਆ ਹੀ ਜਾਨ ਦੇਵੇਗਾ ਅਤੇ ਹੁਣ ਆਪ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅੱਜ ਤੋਂ ਆਪਣਾ ਦਾੜ੍ਹਾ ਕੇਸ ਕਦੇ ਨਹੀਂ ਕਟਾਵਾਂਗਾ ਅਤੇ ਸਿੱਖ ਨਿਸਚੇ ਵਿੱਚ ਹੀ ਚੜ੍ਹਾਈ ਕਰਾਂਗਾ।

♦♦♦♦

## ਰਣਜੀਤ ਸਿੰਘ ਆਜ਼ਾਦ ਕਾਂਝਲਾ ਦੇ ਕੁੱਝ ਕਾਵਿ ਵਿਅੰਗ:-

### ਸਰਧਾਂਜਲੀ

ਹੱਡ ਰਗੜਕੇ ਬੁੜਾ ਸੀ ਫੌਤ ਹੋਇਆ।
ਧੁੰਮ ਉਹਦੀ ਇਲਾਕੇ ਵਿੱਚ ਪਾ ਦਿੱਤੀ।
ਅੰਗ ਸਾਕ, ਸਬੰਧੀ ਲੈ ਮੁਕਾਣਾਂ ਢੁਕੇ,
ਨਿਗੂਣੀ ਦੇਹ ਝੱਟ ਮਹਾਨ ਬਣਾ ਦਿੱਤੀ।
ਖਊਂ! ਖਊਂ! ਕਰਦਾ ਨਾ ਏਹ ਪਰੇ ਮਰਦਾ,
ਦਵਾ ਬਾਬੇ ਨੂੰ ਧੁਰ ਦੀ ਪਿਲਾ ਦਿੱਤੀ।
ਫਰੇਮ ਕੀਤੀ ਰੰਗੀਨ ਫੋਟੋ ਰੱਖ ਤਾਅਬੇ,
ਕਈਆਂ ਤੋਂ ਸ਼ਰਧਾਂਜਲੀ ਭੇਟ ਕਰਵਾ ਦਿੱਤੀ।

### ਮਨਾਂ 'ਚ ਰੱਬ

ਕਰੋ ਤਰਸ ਕੁੱਝ ਸਾਡੇ ਪਾੜ੍ਹਿਆਂ ਤੇ,
ਵਾਜ ਸਪੀਕਰ ਦੀ ਨੀਵੀਂ ਲਾ ਰੱਖੋ।
ਦਿਹੁੰ ਪੇਪਰਾਂ ਦੇ, ਪੜ੍ਹਾਈ 'ਚ ਮਗਨ ਪਾੜ੍ਹੇ,
ਮਾਹੌਲ ਪੜ੍ਹਾਈ ਦਾ ਤੁਸੀਂ ਬਣਾ ਰੱਖੋ।
ਤਿੱਖੀ ਆਵਾਜ਼ ਕੰਨਾਂ ਦੇ ਪਾੜ ਪਰਦੇ,
ਭਜਨ ਬੰਦਗੀ ਦਾ ਗਾਹ ਨਾ ਪਾ ਰੱਖੋ।
ਸਾਡੇ ਮਨਾਂ 'ਚ ਸਦਾ ਹੀ ਰੱਬ ਵਸਦਾ,
ਐਵੇਂ ਖੁਦਾ ਨੂੰ ਚੱਕਰੀਂ ਨਾ ਪਾ ਰੱਖੋ।

### ਦਵਾਈ ਦੀ ਹੱਟ

ਅਹਾ! ਫੱਟਾਂ ਲਾ ਕੇ ਮੈਡੀਕੋਜ ਵਾਲਾ,
ਮਿੰਟੂ ਆਪਣੀ ਖੋਲ੍ਹ ਕਿਤਾਬ ਬੈਠਾ।
ਹਰ ਪ੍ਰਕਾਰ ਦੀ ਦਵਾ ਦੇ ਰੱਖ ਸੈਂਪਲ,
ਲਸੰਸ ਨਕਲੀ ਲੈ ਬਣ ਮਹਾਨ ਬੈਠਾ!
ਦਾਰੂ ਨਸ਼ੇ ਦੀ ਲੈਣ ਨੇ ਗਾਹਕ ਆਉਂਦੇ,
ਨਵੀਂ ਪੀੜੀ ਨੂੰ ਕਿੰਜ ਭਰਮਾਣ ਬੈਠਾ।
ਸਿਹਤ ਮਹਿਕਮਾ ਅੱਖਾਂ ਤੇ ਬੰਨ੍ਹ ਪੱਟੀ,
ਥੱਲਿਉਂ ਉਪਰ ਤੱਕ ਲਾਣਾ ਸ਼ੈਤਾਨ ਬੈਠਾ।

### ਵਿਰਾਸਤ ਨੂੰ ਖੋਰਾ

ਨਜਰ ਮਾਰੋ ਜਰਾ ਆਪਣੇ ਪੁੱਤਰਾਂ 'ਤੇ,
ਕਿਸੇ ਸੀਸ 'ਤੇ ਦਸਤਾਰ ਨਾ ਦਿਸੇ ਬੇਲੀ।
ਪਟਕੇ ਨਾਲ ਸਿਰ ਕਿੰਜ ਨਰੜੇ ਵੇਖੋ ਭਾਈ,
ਮੂੰਹ ਰੁੰਡ ਮੁੰਡ ਦਾੜ੍ਹਾ ਕਿਤੇ ਨਾ ਦਿਸੇ ਬੇਲੀ।
ਖੁਰਦੀ ਗਈ ਵਿਰਾਸਤ ਜੇ ਏਦਾਂ ਭਾਈ,
ਲੱਖਾਂ ਵਿੱਚ ਨਾ ਪੱਗ ਫਿਰ ਦਿਸੇ ਬੇਲੀ।
ਕਿਹੜੀ ਸਿੱਖੀ 'ਤੇ ਕਰੋਗੇ ਮਾਣ ਵੀਰੋ,
ਸਿੱਖ ਟਾਵਾਂ ਟਾਵਾਂ ਕਿਤੇ ਹੀ ਦਿਸੇ ਵੇਲੀ।

### ਬਸਤੇ ਦਾ ਭਾਰ

ਪੜ੍ਹ ਲਿਖ ਕੇ ਹੋਏ ਵਿਦਵਾਨ ਸੱਭੇ
ਚਾਨਣ ਵਿਦਿਆ ਦਾ ਸਾਰੇ ਫੈਲਾ ਦਿੱਤਾ।
ਦੋ ਕਿਲੋ ਦੁੱਧ 'ਚ ਅੱਧ ਦਾ ਪਾ ਪਾਣੀ,
ਮੁਨਾਫਾ ਖੱਟਣ ਦਾ ਵੱਲ ਸਿਖਾ ਦਿੱਤਾ।
ਹੇਰ-ਫੇਰ ਦੇ ਢੰਗ ਤਰੀਕਿਆਂ ਦਾ,
ਹਲਵਾ ਲੋਕਾਂ ਤਾਈਂ ਖੂਬ ਛਕਾ ਦਿੱਤਾ।
ਬਸਤਾ ਚੁੱਕ ਨਾ ਹੋਵੇ ਬੱਚਿਆਂ ਤੋਂ,
ਐਨਾ ਭਾਰ ਕਿਤਾਬਾਂ ਦਾ ਪਾ ਦਿੱਤਾ।

◆◆◆◆ 8/13 ਸ਼ਿਵਪੁਰੀ (ਧੂਰੀ)

ਸਫਾ 14 ਦਾ ਬਾਕੀ (ਅੰਗੀਠੀ ਵਾਲੀ ਤਸਵੀਰ)

ਤਲਾਕ ਦੇ ਦਿੱਤਾ ਹੈ ਪਰ ਮੇਰੇ ਮਨ ਵਿੱਚ ਉਨ੍ਹਾਂ ਲਈ ਅਜੇ ਵੀ ਉਨ੍ਹਾਂ ਹੀ ਪਿਆਰ ਹੈ ਜਿੰਨਾ ਪਹਿਲਾਂ ਸੀ। ਕੋਈ ਸਮਾਂ ਸੀ ਜਦੋਂ ਮੈਂ ਤੇ ਉਹ ਸਦਾ ਲਈ ਦੁੱਖ ਸੁੱਖ ਸਾਂਝਾ ਕਰਨ ਦਾ ਇਕਰਾਰ ਕਰਦੇ ਸਾਂ। ਪਰ ਉਹ ਉਨ੍ਹਾਂ ਇਕਰਾਰਾਂ ਤੋਂ ਝੂਠੇ ਪੈ ਗਏ ਤੇ ਮੈਂ ਅਜੇ ਵੀ ਅਟੱਲ ਹਾਂ। ਕਹਿੰਦੀ -2 ਨੀਲਮ ਪਲੰਘ ਤੇ ਲੁੜਕ ਗਈ। ਮੈਂ ਇੱਕ ਦਮ ਘਬਰਾ ਗਿਆ, ਮੈਂ ਇੱਕ ਖ਼ਾਲੀ ਗਲਾਸ ਦੇਖ ਕੇ ਨਲਕੇ ਤੋਂ ਪਾਣੀ ਲਿਆਂਦਾ। ਮੈਂ ਉਸਦੇ ਮੂੰਹ ਵਿੱਚ ਪਾਣੀ ਪਾ ਰਿਹਾ ਸੀ ਤੇ ਬਿਕੀ ਤੇ ਗੋਲਡੀ ਤੋਤਲੀ ਜ਼ਬਾਨ ਨਾਲ ਕਹਿ ਰਹੇ ਸਨ। ਅੰਕਲ ਜੀ ਸਾਡੀ ਮੰਮੀ ਜੀ ਨੂੰ ਕੀ ਹੋ ਗਿਆ ਹੈ। ਉਹ ਕਦੀ ਮੇਰੇ ਵੱਲ ਤੱਕਦੇ ਤੇ ਕਦੀ ਆਪਣੀ ਮੰਮੀ ਵਲ। ਉਨ੍ਹਾਂ ਦੀਆਂ ਭੋਲੀਆਂ ਅੱਖਾਂ ਵਿੱਚ ਕੁੱਝ ਅਜਿਹੇ ਭਾਵ ਝਲਕਣ ਲੱਗੇ ਜਿਵੇਂ ਉਹ ਮੈਨੂੰ ਤਰਲਾ ਕਰ ਰਹੀਆਂ ਹੋਣ ਕਿ ਤੁਸੀਂ ਸਾਨੂੰ ਕਦੇ ਵੀ ਛੱਡ ਕੇ ਨਾ ਜਾਇਓ।" ◆◆◆◆

# ਸਿਰਦਾਰ-ਸੰਪਾਦਕ ਸ. ਜੈਤੇਗ ਸਿੰਘ ਅਨੰਤ

ਡਾ. ਪੂਰਨ ਸਿੰਘ 'ਵੈਨਕੂਵਰ'

ਅੱਜ ਇਹ ਵਿਸ਼ੇਸ ਸਮਾਗਮ ਇੱਕ ਅਦੁੱਤੀ ਸਖਸ਼ੀਅਤ ਉਪਰ ਸੰਪਾਦਤ ਹੋਈਆਂ ਦੋ ਪੁੱਸਤਕਾਂ ਨੂੰ ਰੀਲੀਜ਼ ਕਰਨ ਲਈ ਕੀਤਾ ਗਿਆ ਹੈ। ਇਹ ਆਮ ਧਾਰਨਾ ਬਣ ਚੁੱਕੀ ਹੈ ਕਿ ਸਿੱਖ ਕੌਮ ਅੰਦਰ ਕਈ ਅਜੇਹੀਆਂ ਮਹਾਨ ਹਸਤੀਆਂ ਅਤੇ ਉਨ੍ਹਾਂ ਵਲੋਂ ਕੌਮ ਪ੍ਰਤੀ ਕੀਤੀਆਂ ਸੇਂਵਾਵਾਂ ਨੂੰ ਅਣਡਿੱਠ ਕਰ ਦਿੱਤਾ ਜਾਂਦਾ ਹੈ। ਇਸ ਤੱਥ 'ਚ ਕੁੱਝ ਹੱਦ ਤਕ ਸਚਾਈ ਵੀ ਹੈ। ਭਾਵੇਂ ਪਿਛਲੇ ਦਹਾਕੇ ਅੰਦਰ ਕੁੱਝ ਪੰਥਕ ਹਸਤੀਆਂ ਉਪਰ ਖੋਜ਼ ਪੁੱਸਤਕਾਂ ਲਿਖਣ ਦਾ ਉਪਰਾਲਾ ਜਰੂਰ ਹੋਇਆ ਹੈ, ਪਰ ਉਨ੍ਹਾਂ ਲਿਖਤਾਂ ਅੰਦਰ ਉਨ੍ਹਾਂ ਸ਼ਖਸ਼ੀਅਤਾਂ ਦੇ ਸਾਰੇ ਪੱਖਾਂ ਨੂੰ ਉਜਾਗਰ ਕਰਨ ਵਿੱਚ ਅਧੂਰੇਪਣ ਦੀ ਝਲਕ ਵੀ ਦਿਖਾਈ ਦਿੰਦੀ ਹੈ। ਇਸ਼ਾਰੇ ਮਾਤਰ ਦੱਸਣਾ ਚਾਹਾਂਗਾ ਕਿ ਕਈ ਵਾਰ ਨਾਮਵਰ ਕਥਾਕਾਰ ਜਾਂ ਪ੍ਰਚਾਰਕ ਖਾਲਸਾ ਪੰਥ ਅੰਦਰ ਤੇਜਾ ਸਿੰਘ ਤੇ ਸ਼ੇਰ ਸਿੰਘ ਦੇ ਨਾਂਵ ਵਾਲੀਆਂ ਹਸਤੀਆਂ ਨੂੰ ਬੇ ਸਮਝੀ ਵਿੱਚ ਰੱਲ ਗਡ ਕਰ ਦਿੰਦੇ ਹਨ। ਇਸ ਗੱਲ ਤੋਂ ਸਪਸ਼ਟ ਹੁੰਦਾ ਹੈ ਕਿ ਅਸੀਂ ਕੁੱਝ ਮਹਾਨ ਪੰਥਕ ਹਸਤੀਆਂ ਜਾਂ ਵਿਦਵਾਨਾਂ ਬਾਰੇ ਬਹੁਤ ਘੱਟ ਜਾਣਦੇ ਹਾਂ। ਇਹ ਜਾਣਕੇ ਦੁੱਖ ਵੀ ਹੁੰਦਾ ਹੈ ਕਿ ਜਿਨ੍ਹਾਂ ਪੰਥਕ ਹਿਤੈਸ਼ੀਆਂ ਨੇ ਆਪਣਾ ਆਪ ਪੰਥ ਤੋਂ ਘੋਲ ਘੁਮਾ ਦਿੱਤਾ, ਉਨ੍ਹਾਂ ਨੂੰ ਭੁਲਾ ਦੇਣਾ ਜਾਂ ਉਨ੍ਹਾਂ ਬਾਰੇ ਕੁੱਝ ਪਤਾ ਨਾ ਹੋਣਾ, ਅਕ੍ਰਿਤਘਣਤਾ ਨਹੀਂ ਤਾਂ ਹੋਰ ਕੀ ਹੈ?

ਇਸ ਸਮਾਗਮ ਅੰਦਰ, ਪੰਥਕ ਹਿਤੈਸ਼ੀਆਂ ਵਿਚੋਂ ਸਰਬ-ਪੱਖੀ ਸਖਸ਼ੀਅਤ, ਪੰਥ ਸੇਵਕ, ਗੁਣੀ ਲੇਖਕ, ਬਹੁ ਭਾਸ਼ਾਵਾਂ ਦੇ ਗਿਆਤਾ ਵਿਦਿਆ ਸ਼ਾਸ਼ਤਰੀ ਅਤੇ ਸਿੱਖ ਕੌਮ ਦੇ ਕੌਮੀ ਪ੍ਰੋਫੈਸਰ ਸਿਰਦਾਰ ਕਪੂਰ ਸਿੰਘ ਜੀ ਦੀ ਹਸਤੀ ਦੇ ਵਧੇਰੇ ਪੱਖਾਂ ਤੇ ਚਾਨਣਾ ਪਾਉਣ ਅਥਵਾ ਉਨ੍ਹਾਂ ਵਲੋਂ ਗੁਰੂ ਖਾਲਸਾ ਪੰਥ ਪ੍ਰਤੀ ਸੁਹਿਦਰਤਾ, ਪਿਆਰ ਅਤੇ ਖਾਲਸਾ ਪੰਥ ਦੀ ਵਿਲੱਖਣਤਾ ਨੂੰ ਬਣਾਈ ਰੱਖਣ ਲਈ ਉਚੇ ਸੰਕਲਪ ਬਾਰੇ ਸੰਪਾਦਤ ਪੁਸਤਕ 'ਸਿਰਦਾਰ' ਬਾਰੇ ਚਰਚਾ ਹੋਵੇਗੀ। ਦਾਸ ਕੋਈ ਦਾਅਵਾ ਨਹੀਂ ਕਰਦਾ ਕਿ ਇਤਨੇ ਮਹਾਨ ਤੇ ਵਿਸ਼ਾਲ ਸਖਸ਼ੀਅਤ ਬਾਰੇ ਪੁਸਤਕ ਦੀ ਸੀਮਤ ਸਮੇਂ ਵਿੱਚ ਕੋਈ ਵਿਸਥਾਰ ਵਿੱਚ ਚਰਚਾ ਸੰਭਵ ਹੋ ਸਕੇ।

ਸਭ ਤੋਂ ਪਹਿਲਾਂ ਪੁਸਤਕ ਦੇ ਸੰਪਾਦਕ ਸ. ਜੈਤੇਗ ਸਿੰਘ ਜੀ ਅਨੰਤ ਵਲੋਂ ਇੱਕ ਪੰਥਕ ਹਸਤੀ ਤੇ ਪੰਥਕ ਹਿਤੈਸ਼ੀ ਦੀ ਸ਼ਖਸ਼ੀਅਤ ਉਪਰ ਯੋਗ ਅਤੇ ਕਾਬਲ ਲੇਖਕਾਂ ਵਲੋਂ ਲਿਖੇ ਲੇਖ ਇਕੱਤਰ ਕਰਨੇ ਅਤੇ ਇਕ ਉੱਚ ਮਿਆਰੀ ਪੁਸਤਕ ਨੂੰ ਸੰਪਾਦਤ ਕਰਨਾ, ਮਹਾਨ ਅਤੇ ਸ਼ਲਾਘਾਯੋਗ ਉਦਮ ਹੈ। ਜੇਕਰ ਇੰਝ ਵੀ ਆਖ ਲਈਏ ਕਿ ਇਹ ਖਾਲਸਾ ਪੰਥ ਲਈ ਵਡਮੁੱਲਾ ਤੇ ਅਮੋਲ ਤੋਹਫਾ ਹੈ ਤਾਂ ਵੀ ਅੱਤਕਥਨੀ ਨਹੀਂ ਹੈ। ਮੈਂ ਇਸ ਲੇਖ ਦੇ ਮੁੱਢ 'ਚ ਕਿਹਾ ਸੀ ਕਿ ਪੰਥਕ ਹਸਤੀਆਂ ਉਪਰ ਖੋਜ਼ ਪੁਸਤਕਾਂ ਲਿਖੀਆਂ ਗਈਆਂ ਪਰ ਉਨ੍ਹਾਂ 'ਚ ਅਧੂਰਾਪਣ ਦਿਖਾਈ ਦਿੰਦਾ ਹੈ। ਪਰ ਸ. ਜੈਤੇਗ ਸਿੰਘ ਜੀ ਨੇ ਇਸ ਸੰਪਾਦਤ ਪੁਸਤਕ ਵਿੱਚ ਕੋਈ ਪੱਖ ਅਧੂਰਾ ਨਹੀਂ ਛੱਡਿਆ।




ਪੁਸਤੱਕ ਦਾ ਸਿਰਲੇਖ 'ਸਿਰਦਾਰ' ਬਹੁਤ ਢੁੱਕਵਾਂ ਤੇ ਫੱਬਣ ਵਾਲਾ ਹੈ, ਕਿਉਂਕਿ ਸਿਰਦਾਰ ਕਪੂਰ ਸਿੰਘ ਜੀ ਆਪਣੇ ਆਪ ਨੂੰ ਇਸ ਖਾਲਸਈ ਪਦ 'ਸਿਰਦਾਰ' ਦਾ ਪ੍ਰਯੋਗ ਕਰਨ 'ਚ ਅਤਿ ਗੌਰਵ ਮਹਿਸੂਸ ਕਰਦੇ ਸਨ। ਭਾਵੇਂ ਅਜੋਕੇ ਸਮੇਂ ਜਿਆਦਾਤਰ ਇਸ ਸ਼ਬਦ ਜੋੜ ਸੱਸੇ ਨੂੰ ਮੁੱਕਤਾ ਰੱਖਕੇ ਲਿਖਿਆ ਜਾਂਦਾ ਹੈ, ਪਰ ਸਿਰਦਾਰ ਕਪੂਰ ਸਿੰਘ ਜੀ ਸੱਸੇ ਨੂੰ ਸਿਹਾਰੀ ਲਗਾ ਕੇ ਸਿਰਦਾਰ ਲਿਖਦੇ ਸਨ। ਅਸਲ ਵਿੱਚ ਇਹ ਫਾਰਸੀ ਦਾ ਸ਼ਬਦ ਮੁਢਲੇ ਰੂਪ ਵਿੱਚ ਸਿਰਦਾਰ ਹੀ ਹੈ। ਇਸਦੇ ਅਰਥ ਹਨ, ਕਮਾਂਡਰ ਇਨ ਚੀਫ, ਭਾਵ ਫੋਜਾਂ ਦਾ ਮੁੱਖੀ। ਜੇ ਸੱਚ ਪੁੱਛੋਂ ਤਾਂ ਸਿਰਦਾਰ ਕਪੂਰ ਸਿੰਘ ਜੀ ਇਸ ਖਾਲਸਈ ਪਦ ਨੂੰ ਪ੍ਰਯੋਗ ਕਰਨ ਦੇ ਸਹੀ ਅਧਿਕਾਰੀ ਸਨ।

ਇਸ ਪੁਸਤਕ ਦੇ ਆਦਿ 'ਚ ਦੋ ਸੰਦੇਸ਼ ਰਾਜਨੀਤਕ ਪਿੜ 'ਚ ਪ੍ਰਸਿੱਧ ਵਿਅਕਤੀਆਂ ਵਲੋਂ ਦਿਤੇ ਗਏ ਹਨ। ਇਨ੍ਹਾਂ ਸੰਦੇਸ਼ਾਂ ਪਿਛੋਂ ਆਦਿ ਕਥਨ ਦੇ ਸਿਰਲੇਖ ਹੇਠ ਪ੍ਰੋਫੈਸਰ ਅਵਤਾਰ ਸਿੰਘ ਜੀ ਵਲੋਂ ਲੇਖ ਹੈ। ਇਸ ਲੇਖਕ ਨੇ ਸਿਰਦਾਰ ਕਪੂਰ ਸਿੰਘ ਜੀ ਬਾਰੇ ਕਾਫੀ ਖੋਜ ਕੀਤੀ ਹੈ, ਇਹ ਵੀ ਜਾਣਕਾਰੀ ਮਿਲੀ ਹੈ ਕਿ ਪ੍ਰੋਫੈਸਰ ਅਵਤਾਰ ਸਿੰਘ ਜੀ ਨੇ ਸਿਰਦਾਰ ਕਪੂਰ ਸਿੰਘ ਜੀ ਉਪਰ ਐਮ. ਫਿਲ (ਮਾਸਟਰ ਆਫ

ਫਿਲਾਸਫੀ) ਦਾ ਖੋਜ ਨਿਬੰਧ ਲਿਖਿਆ ਹੈ। ਇਸ ਪਿਛੋਂ ਪੁਸਤਕ ਦੇ ਸੰਪਾਦਤ ਸ. ਜੈਤੇਗ ਸਿੰਘ ਜੀ ਦਾ ਸੰਪਾਦਕੀ ਲੇਖ ਹੈ।

ਇਸ ਪੁਸਤੱਕ ਅੰਦਰ ਕੁੱਲ ਇਕੱਤੀ ਲੇਖ ਹਨ। ਸਭ ਤੋਂ ਪਹਿਲਾ ਲੇਖ ਸ. ਜੈਤੇਗ ਸਿੰਘ ਜੀ ਨੇ 'ਸਿਰਦਾਰ' ਦੇ ਸਿਰਲੇਖ ਹੇਠ ਲਿਖਿਆ ਹੈ, ਜਿਸ ਵਿੱਚ ਸਿਰਦਾਰ ਕਪੂਰ ਸਿੰਘ ਜੀ ਦੇ ਜੀਵਨ ਸਬੰਧੀ ਭਰਪੂਰ ਜਾਣਕਾਰੀ ਦਿੱਤੀ ਹੋਈ ਹੈ। ਇਸ ਲੇਖ ਨੂੰ ਪੜ੍ਹਕੇ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਸੰਪਾਦਕ ਨੇ ਕਾਫੀ ਲੰਬਾ ਸਮਾਂ ਸਿਰਦਾਰ ਕਪੂਰ ਸਿੰਘ ਜੀ ਨਾਲ ਨੇੜਤਾ ਮਾਣੀ ਅਤੇ ਉਨ੍ਹਾਂ ਦੀ ਬਹੁਪੱਖੀ ਸ਼ਖਸ਼ੀਅਤ ਬਾਰੇ ਠੋਸ ਤੇ ਠੀਕ ਜਾਣਕਾਰੀ ਪ੍ਰਾਪਤ ਕੀਤੀ। ਇਸ ਲੇਖ ਅੰਦਰ ਉਨ੍ਹਾਂ ਦੇ ਮੁੱਢਲੇ ਜੀਵਨ, ਮੁੱਢਲੀ ਵਿਦਿਆ ਅਤੇ ਵਿਦਿਆ ਪ੍ਰਾਪਤੀ ਦੇ ਸਮੂਹ ਅਦਾਰਿਆਂ ਦੀ ਠੀਕ ਨਿਸ਼ਾਨਦੇਹੀ ਕੀਤੀ ਹੈ। ਵਿਦਿਆ ਪ੍ਰਾਪਤੀ ਦੌਰਾਨ ਆਰਥਕ ਤੰਗੀਆਂ ਦਾ ਵੀ ਵਰਨਣ ਹੈ, ਪਰ ਸਿਰਦਾਰ ਜੀ ਨੇ ਉੱਚ ਵਿਦਿਆ ਪ੍ਰਾਪਤੀ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਦ੍ਰਿੜਤਾ ਦਾ ਲੜ ਨਹੀਂ ਛੱਡਿਆ। ਸਿਰਦਾਰ ਕਪੂਰ ਸਿੰਘ ਜੀ ਨੇ ਸਧਾਰਨ ਜੱਟ ਪ੍ਰਵਾਰ ਵਿੱਚ ਜਨਮ ਲਿਆ। ਇਨ੍ਹਾਂ ਦਾ ਜੱਦੀ ਪਿੰਡ 'ਚੱਕ' ਜਿਲ੍ਹਾ ਲੁਧਿਆਣਾ ਸੀ, ਪਰ ਲਾਇਲਪੁਰ ਦੇ ਇਲਾਕੇ ਵਿੱਚ ਪਰਿਵਾਰ ਨੇ ਵਸੇਵਾ ਕਰ ਲਿਆ, ਜਿੱਥੇ ਸਿਰਦਾਰ ਜੀ ਨੇ ਮੁੱਢਲੀ ਸਕੂਲੀ ਵਿੱਦਿਆ ਪ੍ਰਾਪਤ ਕੀਤੀ ਅਤੇ ਸਰਕਾਰੀ ਕਾਲਜ ਲਹੌਰ ਤੋਂ ਮਾਸਟਰ ਪੱਧਰ ਤੱਕ ਪੜ੍ਹੇ।ਪਹਿਲਾਂ ਦਸਵੀਂ ਸ਼੍ਰੇਣੀ ਦੇ ਇਮਤਿਹਾਨ ਵਿਚੋਂ ਪੰਜਾਬ ਭਰ 'ਚੋਂ ਅੱਵਲ ਆਏ, ਫਿਰ ਐਮ ਏ ਫਿਲਾਸਫੀ ਵਿਚੋਂ ਫਸਟ ਕਲਾਸ ਫਸਟ ਰਹੇ।ਇਸ ਪਿਛੋਂ ਕੈਂਬਰਜ ਦੀ ਸੰਸਾਰ ਪ੍ਰਸਿੱਧ ਯੂਨੀਵਰਸਿਟੀ ਚੋਂ ਵੀ ਫਸਟ ਆਏ ਤੇ ਆਈ ਸੀ ਐਸ ਦਾ ਇਮਤਿਹਾਨ ਪਾਸ ਕੀਤਾ।

ਅਨੰਤ ਜੀ ਨੇ ਸਿਰਦਾਰ ਕਪੂਰ ਸਿੰਘ ਜੀ ਨਾਲ ਵਾਪਰੇ ਦੁਖਾਂਤ, ਕਿ ਕਿਵੇਂ ਉਨ੍ਹਾਂ ਨੂੰ ਜਬਰੀ ਉੱਚ ਪਦ ਤੋਂ ਸੇਵਾ ਮੁਕਤ ਕੀਤਾ।ਉਨ੍ਹਾਂ ਦੀ ਪ੍ਰਿੰਸੀਪਲ ਸਰਦਾਰੀ ਲਾਲ ਪ੍ਰਾਸ਼ਰ ਨਾਲ ਦਿਲੀ ਸਾਂਝ ਅਤੇ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਲ ਦਿਲੀ ਸਤਿਕਾਰ ਅਤੇ ਆਪਸੀ ਮਿਲਣੀ ਦਾ ਬਹੁਤ ਸੁੰਦਰ ਬਿਰਤਾਂਤ ਲਿਖਿਆ।ਸ. ਕਪੂਰ ਸਿੰਘ ਜੀ ਦਾ ਰਾਜਨੀਤੀ ਵਿੱਚ ਪ੍ਰਵੇਸ਼ ਤੋਂ ਸ਼ੁਰੂ ਕਰਕੇ ਸ. ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ ਅਥਵਾ ਮਾਸਟਰ ਤਾਰਾ ਸਿੰਘ ਜੀ ਨਾਲ ਮਿਲਾਪ ਅਤੇ ਸਦੀਵੀ ਵਿਛੋੜੇ ਦੇ ਸਮੇਂ ਸ਼ਰਧਾਂਜਲੀ ਦੇਣੀ, ਅਤੇ ਪੰਥ ਦੇ ਭਲਾ ਲੋਚਣ ਕਾਰਨ ਜਨ ਸੰਘੀਆਂ ਨਾਲ ਅਕਾਲੀ ਪਾਰਟੀ ਦੀ ਸਾਂਝ ਨੂੰ ਸਦਾ ਅਪਰਵਾਣ ਕਰਨ ਦੀ ਦ੍ਰਿੜਤਾ ਬਾਰੇ ਠੋਸ ਅਤੇ ਸਹੀ ਬਿਆਨਿਆ ਹੈ। ਆਖਰ ਸ. ਕਪੂਰ ਸਿੰਘ ਜੀ ਨੇ ਸਾਕਾ ਨੀਲਾ ਤਾਰਾ ਦੇ ਘਿਣਾਉਣੇ ਦੁਖਾਂਤ ਨੂੰ ਸੀਨੇ ਤੇ ਲਗਾਕੇ ਅਤੇ ਸਾਰੀ ਹਿਯਾਤੀ ਗੁਰੂ ਖਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਘੋਲ ਕਰਦੇ, 18 ਅਗਸਤ 1986 ਨੂੰ ਅਕਾਲ ਚਲਾਣਾ ਕਰ ਗਏ। ਸਰਦਾਰ ਜੈਤੇਗ ਸਿੰਘ ਜੀ ਨੇ ਸਰਬ ਪੱਖਾਂ ਤੋਂ ਸੰਪੂਰਨ ਜੀਵਨੀ ਨੂੰ ਵੀਹ ਪੰਨਿਆਂ ਵਿੱਚ ਸੰਖੇਪ ਕਰਨ ਦਾ ਯਤਨ ਕੀਤਾ ਹੈ।

ਪੁਸਤੱਕ ਅੰਦਰ ਵੇਰਵਾ ਮਿਲਦਾ ਹੈ ਕਿ ਪ੍ਰਿੰਸੀਪਲ ਸਰਦਾਰੀ ਲਾਲ ਪ੍ਰਾਸ਼ਰ ਨੇ ਸਿਰਦਾਰ ਕਪੂਰ ਸਿੰਘ ਜੀ ਨੂੰ ਪ੍ਰਸ਼ਨ ਕੀਤਾ ਸੀ ਕਿ ਸਿੱਖ ਕੌਮ ਕਿਵੇ ਹਿੰਦੂਆਂ ਤੋਂ ਵਿਲੱਖਣ ਹੈ? ਇਸ ਸਵਾਲ ਦਾ ਉਤਰ ਦੇਣ ਲਈ ਹੀ ਪ੍ਰਾਸ਼ਰ ਪ੍ਰਸ਼ਨਾ ਪੁਸਤੱਕ ਦਾ ਜਨਮ ਹੋਇਆ, ਜਿਸਦਾ ਦੂਸਰਾ ਸਿਰਲੇਖ 'ਵੈਸਾਖੀ ਆਫ ਗੁਰੂ ਗੋਬਿੰਦ ਸਿੰਘ' ਹੈ।

ਇਸ ਪੁਸਤੱਕ ਵਿੱਚ ਖਾਲਸਾ ਪੰਥ ਦੇ ਸਿਰਮੌਰ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ ਦਾ ਲੇਖ ਵੀ ਹੈ। ਇਹ ਲੇਖ ਉਨ੍ਹਾਂ ਨੇ 'ਸਾਚੀ ਸਾਖੀ' (ਕ੍ਰਿਤ ਸਿਰਦਾਰ ਕਪੂਰ ਸਿੰਘ ਜੀ) ਪੁਸਤਕ ਲਈ ਲਿਖਿਆ ਸੀ। ਇਸ ਲੇਖ ਅੰਦਰ ਇੱਕ ਇਤਿਹਾਸਕ ਤੱਥ ਹੈ, ਜਿਸਦੀ ਅਸਲ ਤੇ ਮੁੱਢਲੀ ਖੋਜ ਸਿਰਦਾਰ ਕਪੂਰ ਸਿੰਘ ਜੀ ਨੇ ਕੀਤੀ ਅਤੇ ਡਾਕਟਰ ਗੰਡਾ ਸਿੰਘ ਜੀ ਨੇ ਇਸ ਨੂੰ ਸਹੀ ਮੰਨ ਲਿਆ। ਇਹ ਖੋਜ ਬਹੁਤ ਅਹਿਮ ਹੈ ਅਤੇ ਹੁਣ ਸਾਰੇ ਇਤਿਹਾਸਕਾਰ ਇਸਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਮੁੱਖ ਕਾਰਨ ਮੰਨਦੇ ਹਨ। ਪ੍ਰਿੰਸੀਪਲ ਭਰਪੂਰ ਸਿੰਘ ਜੀ ਨੇ ਸਿਰਦਾਰ ਜੀ ਬਾਰੇ ਲੇਖ ਲਈ 'ਅਮਰਜੋਤਿ' ਦਾ ਸਿਰਲੇਖ ਵਰਤਿਆ ਹੈ। ਉਹ ਸਿਰਦਾਰ ਕਪੂਰ ਸਿੰਘ ਜੀ ਦੇ ਗੁਣਵੰਤਾ ਹੋਣ ਕਾਰਨ ਬਲਿਹਾਰ ਜਾਂਦੇ ਸਨ। ਡਾਕਟਰ ਹਰਪਾਲ ਸਿੰਘ ਜੀ ਨੇ ਆਪਣੇ ਪੀ.ਐਚ.ਡੀ ਕਰਨ ਸਮੇਂ ਸਿਰਦਾਰ ਸਾਹਿਬ ਜੀ ਦੀ ਸਖਸ਼ੀਅਤ ਨੂੰ ਬਹੁਤ ਨੇੜਿਓਂ ਤੱਕਿਆ। ਜੋ ਦੇਖਿਆ, ਉਸਨੂੰ ਸਹੀ ਬਿਆਨਿਆ ਹੈ। ਪ੍ਰੋਫੈਸਰ ਪ੍ਰੀਤਮ ਸਿੰਘ ਜੀ ਨੇ ਉਨ੍ਹਾਂ ਨੂੰ ਬੇਨਿਆਜ਼ ਹਸਤੀ ਆਖਿਆ। ਉਹ ਲਿਖਦੇ ਹਨ ਕਿ ਜਦੋਂ ਉਹ ਸਹਿਜ ਅਵਸਥਾ ਵਿੱਚ ਅਡੋਲ ਬੈਠਾ ਹੁੰਦਾ ਤਾਂ ਕੋਈ ਨਹੀਂ ਸੀ ਕਹਿ ਸਕਦਾ ਕਿ ਇਹ ਸਿਰਦਾਰ ਕੈਂਬਰਿਜ ਯੂਨੀਵਰਸਿਟੀ ਵਿੱਚ ਆਪਣੀ ਵਿਦਵਤਾ ਦੀ ਧਾਂਕ ਬਿਠਾਉਣ ਵਾਲਾ ਉੱਚ ਕੋਟੀ ਦਾ ਫਿਲਾਸਫਰ ਹੈ ਜਾਂ ਉਹੀ ਹਾਕਮ ਹੈ, ਜਿਸਦੇ ਦਬਕੇ ਨਾਲ ਵੱਡਿਆਂ ਦੀਆਂ ਜੀਭਾਂ ਤਾਲੂਆਂ ਨਾਲ ਜਾ ਲਗਦੀਆਂ ਸਨ।

ਇੱਕ ਹੋਰ ਪ੍ਰਸਿੱਧ ਵਕੀਲ, ਸ. ਗੁਰ ਰਤਨਪਾਲ ਸਿੰਘ ਜੀ, ਜੋ ਸਿਰਦਾਰ ਕਪੂਰ ਸਿੰਘ ਜੀ ਦੇ ਪ੍ਰਸੰਸਕ ਹਨ, ਲਿਖਦੇ ਹਨ ਕਿ ਸਿਰਦਾਰ ਜੀ ਨੇ ਮੈਨੂੰ ਕਿਹਾ, "ਗੁਰੂ ਨੇ ਤੈਨੂੰ ਸਭ ਕੁੱਝ ਦਿੱਤਾ ਹੈ, ਨਾਮ, ਪ੍ਰਸਿੱਧੀ ਤੇ ਪੈਸਾ, ਪਰ 24 ਘੰਟਿਆਂ ਵਿੱਚ ਘਟੋ ਘੱਟ 10 ਮਿੰਟ ਕੌਮ ਦੇ ਲੇਖੇ ਜਰੂਰ ਲਾ ਦਿਆ ਕਰ।" ਮੈਂ ਪੁਛਿਆ ਕਿਵੇਂ? ਤਾਂ ਅਗੋਂ ਉਨ੍ਹਾਂ ਦਾ ਉੱਤਰ ਸੀ, ਬੋਲ ਕੇ ਅਤੇ ਲਿਖਕੇ। ਅੰਤ ਨਿਚੋੜ ਹੈ ਕਿ ਸਿੱਖਾਂ ਨੂੰ ਜਿਆਦਾ ਤੋਂ ਜਿਆਦਾ ਵਿਦਿਆ ਹਾਸਲ ਕਰਨੀ ਚਾਹੀਦੀ ਹੈ, ਆਪਣੇ ਪੈਰਾਂ ਉਤੇ ਖੜ੍ਹਾ ਹੋਣਾ ਚਾਹੀਦਾ ਹੈ। ਤਵਾਰੀਖ ਪੜ੍ਹਨੀ ਚਾਹੀਦੀ ਹੈ ਤੇ ਆਪਣਾ ਕਿਰਦਾਰ ਉਚਾ ਕਰਨਾ ਚਾਹੀਦਾ ਹੈ।"

ਇੱਕ ਹੋਰ ਸਿੱਖ ਵਿਦਿਵਾਨ ਸ ਅਨੁਰਾਗ ਸਿੰਘ ਜੀ, ਸਿਰਦਾਰ ਕਪੂਰ ਸਿੰਘ ਜੀ ਨੂੰ ਪੰਥ ਦਾ ਅਡੋਲ ਪਹਿਰੇਦਾਰ ਦਸਦੇ ਸਨ, ਇਹ ਸ਼ਬਦ ਅਡੋਲ ਪਹਿਰੇਦਾਰ ਸੱਚ ਮੁੱਚ ਉਨ੍ਹਾਂ ਲਈ ਸੌ ਫੀਸਦੀ ਢੁੱਕਵਾਂ ਹੈ। ਉਹ ਖਾਲਸਾ ਪੰਥ ਅਤੇ ਖਾਲਸੇ ਦੀ ਵਿਲੱਖਣ ਹਸਤੀ ਨੂੰ ਸ਼ੁੱਧ ਰੂਪ 'ਚ ਦੇਖਣਾ ਚਾਹੁੰਦੇ ਸਨ। ਜਦੋਂ ਕਦੀ ਕਿਸੇ ਦੋਖੀ ਨੇ ਖਾਲਸਈ ਸਿਧਾਂਤ ਜਾਂ ਇਤਿਹਾਸਕ ਤੱਥਾਂ ਨੂੰ ਵਿਗਾੜਨਾ ਚਾਹਿਆ ਤਾਂ ਉਨ੍ਹਾਂ ਨੇ ਲੰਬੇ ਹੱਥੀਂ ਲਿਆ। ਜਿਵੇ ਇਕੇਰਾਂ ਡਾਕਟਰ ਫੌਜਾ ਸਿੰਘ ਵਲੋਂ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੇ ਸਹੀ ਤੱਥਾਂ ਨੂੰ ਗੰਧਲਾ ਕਰਨ ਦਾ ਯਤਨ ਕੀਤਾ ਤਾਂ ਝੱਟ ਉਸਦੀ ਖੋਜ ਦਾ ਵਿਰੋਧ ਕਰਕੇ, ਇੱਕ ਸਹੀ ਤੱਥਾਂ ਦੇ ਅਧਾਰ ਉਤੇ ਪੇਪਰ ਛਾਪਿਆ। ਜਦੋਂ ਖਾਲਸਾ ਪੰਥ ਨੇ ਨਕਲੀ ਨਿਰੰਕਾਰੀਆਂ ਵਿਰੁੱਧ ਹੁਕਮਨਾਮਾ ਕੱਢਣਾ ਸੀ ਤਾਂ ਉਸ ਹੁਕਮਨਾਮੇ ਦੀ ਰੂਪ ਰੇਖਾ ਸਿਰਦਾਰ ਜੀ ਨੇ ਤਿਆਰ ਕੀਤੀ। ਦੂਸਰਾ ਇਤਿਹਾਸਕ ਦਸਤਾਵੇਜ਼ ਸ੍ਰੀ ਆਨੰਦਪੁਰ ਸਾਹਿਬ ਦਾ ਮਤਾ ਵੀ ਸਿਰਦਾਰ ਕਪੂਰ ਸਿੰਘ ਜੀ ਦੀ ਦੂਰ ਅੰਦੇਸ਼ੀ ਤੇ ਵਿਦਿਵਤਾ ਦੀ ਮੂੰਹ ਬੋਲਦੀ ਤਸਵੀਰ ਹੈ। ਸ. ਗੁਰਤੇਜ ਸਿੰਘ ਜੀ, ਜੋ ਆਈ ਏ ਐਸ ਰਹਿ ਚੁੱਕੇ ਸਰਕਾਰ ਵਲੋਂ ਸ੍ਰੀ ਅਕਾਲ ਤਖਤ ਉਤੇ ਫੌਜੀ ਹਮਲੇ ਸਮੇਂ ਆਪਣੇ ਉੱਚ ਪਦ ਨੂੰ ਤਿਆਗ ਦਿੱਤਾ, ਲਿਖਦੇ ਹਨ, ਸਿਰਦਾਰ ਕਪੂਰ ਸਿੰਘ ਜੀ ਦੀ ਵਿਦਿਵਤਾ ਕਿਤਾਬੀ ਗਿਆਨ ਤੋਂ ਉਤਾਂਹ, ਸਾਗਰ ਦੀਆਂ ਗਹਿਰਾਈਆਂ ਤੋਂ ਅਥਾਹ ਅਤੇ ਕਾਵਿ ਉਡਾਰੀਆਂ ਤੋਂ ਅਗਾਂਹ ਸੀ। ਉਨ੍ਹਾਂ ਨੇ ਪੰਥ ਦੇ ਭਲੇ ਲਈ ਹਰ ਸੁੱਖ ਅਰਾਮ, ਹਰ ਅਹੁੱਦਾ, ਦੌਲਤ ਨੂੰ ਕੁਰਬਾਨ ਕਰ ਦਿੱਤਾ। ਕੇਵਲ ਸੱਚ, ਧਰਮ ਅਤੇ ਗੁਰੂ ਦੇ ਆਸਰੇ ਪਹਾੜਾਂ ਨਾਲੋਂ ਵੱਡੀਆਂ ਪੰਥ ਵਿਰੋਧੀ ਤਾਕਤਾਂ ਨਾਲ ਉਹ ਨਿਰੰਤਰ ਜੂਝਦੇ ਰਹੇ ਅਤੇ ਸਦਾ ਪੰਥਕ ਹਿੱਤਾਂ ਉਤੇ ਡੱਟ ਕੇ ਪਹਿਰਾ ਦਿੰਦੇ ਰਹੇ। ਸਿਰਦਾਰ ਕਪੂਰ ਸਿੰਘ ਜੀ ਬਾਰੇ ਉਨ੍ਹਾਂ ਦੇ ਸਮਕਾਲੀ ਉੱਚ ਕੋਟੀ ਦੇ ਹੋਰ ਵਿਦਿਵਾਨਾਂ ਵਲੋਂ ਆਖੇ ਗਏ ਸ਼ਬਦ ਸਾਂਝੇ ਕਰਨੇ ਜਰੂਰੀ ਹਨ। ਡਾਕਟਰ ਧਰਮ ਅਨੰਤ ਸਿੰਘ ਜੀ ਜੋ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਤੇ ਲੇਖਕ ਸਨ, ਲਿਖਦੇ ਹਨ ਕਿ ਸਿਰਦਾਰ ਕਪੂਰ ਸਿੰਘ ਜੀ ਦਰਿਆ ਦਿਲ ਬੁਧੀਮਾਨ ਅਤੇ ਸਮਾਜਕ ਦਰਸ਼ਨ ਦਾ ਵਹਿੰਦਾ ਹੋਇਆ ਦਰਿਆ ਸੀ, ਜਿਸਦੇ ਗੁਣਾਂ ਨੂੰ ਬਿਆਨ ਕਰਨ ਲੱਗਿਆਂ ਹਮੇਸ਼ਾਂ ਥਾਂ ਦੀ ਥੁੱੜ ਮਹਿਸੂਸ ਹੁੰਦੀ ਰਹਿੰਦੀ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ, ਜੋ ਉਘੇ ਇਤਿਹਾਸਕਾਰ, ਤੇ ਕਈ ਪੁਸਤਕਾਂ ਦੇ ਲੇਖਕ ਤੇ ਗੁਰਬਾਣੀ ਦੇ ਪ੍ਰਸਿੱਧ ਟੀਕਾਕਾਰ ਤੇ ਵਿਆਖਿਆਕਾਰ ਸਨ, ਲਿਖਦੇ ਸਨ ਸਿਰਦਾਰ ਕਪੂਰ ਸਿੰਘ ਇੱਕ ਖੋਜੀ ਲਿਖਾਰੀ ਹੈ। ਇਸਦੀ ਖੋਜ ਦਾ ਦਾਇਰਾ ਅਮੁੱਕ ਹੈ। ਇਸਦੀ ਵਿਸ਼ਾਲ ਲਪੇਟ ਵਿੱਚ ਇਤਿਹਾਸ, ਧਰਮ, ਅਰਥ, ਕਲਾ, ਦਰਸ਼ਨ, ਵਿਗਿਆਨ ਜਹੇ ਗੂੜ੍ਹੇ ਵਿਸ਼ੇ ਆ ਜਾਂਦੇ ਹਨ। ਇਕ ਹੋਰ ਪੰਥ ਵਿਦਿਵਾਨ ਡਾਕਟਰ ਮੋਹਣ ਸਿੰਘ ਜੀ ਦੀਵਾਨਾ ਹੋਏ ਹਨ, ਜੋ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਪੰਜਾਬੀ ਵਿਭਾਗ ਦੇ ਮੁਖੀ ਵੀ ਰਹੇ ਸਨ। ਇਨ੍ਹਾਂ ਨੇ ਹੀ ਸ ਸਿਰਦਾਰ ਕਪੂਰ ਸਿੰਘ ਜੀ ਦੀ ਪ੍ਰਸਿੱਧ ਪੁਸਤਕ ਪ੍ਰਸਾਰ ਪ੍ਰਸ਼ਨਾ ਦਾ ਮੁੱਖ ਬੰਧ ਲਿਖਿਆ ਸੀ। ਉਹ ਲਿਖਦੇ ਹਨ ਕਿ ਸਿਰਦਾਰ ਕਪੂਰ ਸਿੰਘ ਨੂੰ ਮੈਂ 1930 ਦਾ ਜਾਣਦਾ ਹਾਂ। ਉਸਦੀ ਅਕਾਦਮਿਕ ਯੋਗਤਾ ਬੜੀ ਸ਼ਾਨਦਾਰ ਹੈ। ਇਸਦੇ ਇਲਾਵਾ ਉਹ ਪੰਜਾਬੀ ਦਾ ਇੱਕ ਸੰਵੇਦਨਸ਼ੀਲ ਅਤੇ ਬੇਬਾਕ ਸ਼ਾਇਰ ਵੀ ਹੈ। ਕਰਮਸ਼ੀਲਤਾ ਅਤੇ ਖਿਆਲ ਦੀ ਮੌਲਿਕਤਾ ਉਸਦੀ ਸ਼ਖਸ਼ੀਅਤ ਦੇ ਪ੍ਰਮੁੱਖ ਪਛਾਣ ਚਿੰਨ ਹਨ। ਇਸ ਖਾਤਰ ਉਸਨੇ ਦੁੱਖ ਵੀ ਝੱਲੇ ਹਨ।

ਆਖਰ 'ਚ ਇਹੀ ਆਖਾਂਗਾ ਕਿ ਇਸ ਪੁਸਤੱਕ ਅੰਦਰ ਹੋਰ ਲੇਖਕਾਂ ਵਲੋਂ ਬਹੁਤ ਕੀਮਤੀ ਤੇ ਇਤਿਹਾਸਕ ਤੱਥ ਪੇਸ਼ ਕੀਤੇ ਗਏ ਹਨ, ਜਿਨ੍ਹਾਂ ਨੂੰ ਪੜ੍ਹਕੇ ਸਿਰਦਾਰ ਕਪੂਰ ਸਿੰਘ ਜੀ ਦੀ ਅਥਾਹ ਸਾਗਰ ਵਰਗੀ ਸ਼ਖਸ਼ੀਅਤ ਦੇ ਕਈ ਨਵੇਂ ਅਤੇ ਛੁਪੇ ਪੱਖ ਉਜਾਗਰ ਹੁੰਦੇ ਹਨ। ਮੇਰੇ ਲਈ ਸੰਭਵ ਨਹੀਂ ਸੀ ਕਿ ਸੀਮਤ ਸਮੇਂ ਵਧੇਰੇ ਉਲੇਖ ਕਰ ਸਕਦਾ। ਇਸ ਪੁਸਤੱਕ ਅੰਦਰ ਸਿਰਦਾਰ ਕਪੂਰ ਸਿੰਘ ਜੀ ਦੇ ਇਕਲੌਤੇ ਹੋਣਹਾਰ ਸਪੁੱਤਰ ਸ ਇੰਦਰਜੀਤ ਸਿੰਘ, ਪੀ ਐਚ ਡੀ, ਯੂ ਐਸ ਏ ਤੇ ਮਹਾਨ ਅਰਥ ਸ਼ਾਸਤਰੀ, ਇਨ੍ਹਾਂ ਦੇ ਭਰਾਤਾ, ਪੋਤਰੇ ਤੇ ਜਰਮਨ ਨੂੰਹ ਦੀਆਂ ਰੰਗਦਾਰ ਤਸਵੀਰਾਂ ਤੋਂ ਇਲਾਵਾ ਅਨੇਕਾਂ ਹੀ ਹੋਰ ਮਹੱਤਵਪੂਰਨ ਤਸਵੀਰਾਂ ਸ਼ਾਮਲ ਕਰਕੇ ਸੰਪਾਦਨ ਨੇ ਪੁਸਤੱਕ ਦੀ ਪ੍ਰਮਾਣਿਕਤਾ ਤੇ ਸੰਪੂਰਨਤਾ ਨੂੰ ਕਿਸੇ ਪੱਖੋਂ ਊਣਾ ਨਹੀਂ ਰਹਿਣ ਦਿਤਾ। ਸੰਪਾਦਕ ਸ ਜੈਤੇਗ ਸਿੰਘ ਜੀ ਨੇ ਇਸ ਮਹਾਨ ਰਚਨਾ ਨੂੰ ਰਚਕੇ ਪੰਥ ਲਈ ਇੱਕ ਨਵੀਂ ਇਤਿਹਾਸਕ ਤੇ ਮਹੱਤਵਪੂਰਨ ਯੋਗਦਾਨ ਪਾਇਆ ਹੈ, ਮੈਂ ਇਸ ਉੱਤਮ ਕਾਰਜ ਦੀ ਵਧਾਈ ਦਿੰਦਾ ਹਾਂ।



---

ਸਫਾ 12 ਦਾ ਬਾਕੀ

ਮਨੁੱਖ ਮਾਤ੍ਰ ਲਈ ਹੈ ਅਤੇ ਇਸ ਵਿੱਚ ਨਾ ਸੰਦੇਹ ਹੈ ਅਤੇ ਨਾ ਸੰਸ਼ਯ।

"ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ॥"

ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ॥

ਗੁਰੂ ਰੂਪੀ ਸੂਰਜ ਦੀ ਰੋਸ਼ਨੀ ਵਿੱਚ ਅਤੇ ਆਪਣੇ ਪੂਰੇ ਸੂਰੇ ਪੂਰਵਜਾਂ ਦੇ ਪੂਰਨਿਆਂ ਉੱਤੇ ਤੁਰਨ ਤੋਂ ਬਗ਼ੈਰ ਹੋਰ ਕੋਈ ਰਾਹ ਸਿੱਖ ਪੰਥ ਅਤੇ ਅਸਾਡੇ ਦੇਸ਼ ਭਾਰਤ ਵਰਸ਼ ਦੇ ਕਲਿਆਣ ਦਾ ਹੈ ਨਹੀਂ। ਅਨੇਕ ਗ੍ਰੰਥ ਵਿਚਾਰ ਕੇ, ਵਿਦਿਆ ਨੂੰ ਘੋਖ ਕੇ ਅਤੇ ਗੁਰਬਾਣੀ ਨੂੰ ਪੜ੍ਹ ਕੇ ਅਤੇ ਦੀਰਘ ਚਿੰਤਨ ਉਪ੍ਰਾਂਤ ਮੈਂ ਜਿਸ ਸਿੱਟੇ ਉੱਤੇ ਪੁੱਜਿਆ ਹਾਂ, ਉਸ ਦਾ ਸੰਖੇਪ ਨਿਰੂਪਣ ਹੀ ਮੈਂ ਅੱਜ ਇੱਥੇ ਕਰਨ ਦਾ ਹੌਸਲਾ ਕੀਤਾ ਹੈ। ਸਾਰੇ ਹਾਜ਼ਰ, ਪ੍ਰਤਿਸ਼ਟ ਸੱਜਣਾਂ ਕੋਲੋਂ ਮੈਂ ਆਪਣੀਆਂ ਊਣਤਾਈਆਂ ਲਈ ਖਿਮਾ ਦਾ ਯਾਚਕ ਹਾਂ।

13 ਅਕਤੂਬਰ 1973 ਈਸਵੀ

ਕਪੂਰ ਸਿੰਘ
ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ
ਸ੍ਰੀ ਅੰਮ੍ਰਿਤਸਰ



# ਵਿਸ਼ਵ ਕੱਪ ਹਾਕੀ ਲਈ ਸ਼ੁੱਭ ਕਾਮਨਾਵਾਂ

ਹੀਰੋ ਹਾਂਡਾ ਵਿਸ਼ਵ ਕੱਪ ਹਾਕੀ (ਮਰਦ) 28 ਫਰਵਰੀ 2010 ਤੋਂ 13 ਮਾਰਚ ਤੱਕ ਭਾਰਤ ਦੀ ਰਾਜਧਾਨੀ ਵਿੱਚ "ਮੇਜਰ ਧਿਆਨ ਚੰਦ ਨੈਸ਼ਨਲ ਸਟੇਡੀਅਮ" ਨਵੀਂ ਦਿੱਲੀ ਵਿਖੇ ਹੋ ਰਿਹਾ ਹੈ। ਸੰਸਾਰ ਭਰ ਦੀਆਂ ਕੁੱਲ 12 ਟੀਮਾਂ ਇਸ ਵਿੱਚ ਭਾਗ ਲੈ ਰਹੀਆਂ ਹਨ। ਭਾਰਤੀ ਹਾਕੀ ਟੀਮ (ਮਰਦ) ਨੇ ਤਾਂ ਇਸ ਵਿੱਚ ਭਾਗ ਲੈਣਾ ਹੀ ਹੈ। ਇਸ ਲਈ ਭਾਰਤੀ ਖਿਡਾਰੀਆਂ, ਦੇ ਹੌਸਲੇ ਬੁਲੰਦ ਹਨ। ਹਾਕੀ ਪ੍ਰੇਮੀ ਵੀ ਇਸ ਦਿਨ ਦੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਹਨ। ਮੀਡੀਆ ਵੀ ਆਪਣਾ ਸਹੀ ਰੋਲ ਅਦਾ ਕਰ ਰਿਹਾ ਹੈ। ਪਹਿਲੀ ਵਾਰੀ ਫਿਲਮੀ ਸਿਤਾਰੇ ਅਤੇ ਕ੍ਰਿਕਟ ਦੇ ਖਿਡਾਰੀ ਵੀ ਇਸ ਟੀਮ ਦੀ ਬੜੀ ਰੀਝ ਨਾ ਪਬਲੀਸਿਟੀ ਕਰ ਰਹੇ ਹਨ। ਇਸ ਨਾਲ ਹਾਕੀ ਪ੍ਰੇਮੀਆਂ ਤੇ ਟੀਮ ਦੇ ਮੈਂਬਰਾਂ, ਕੋਚਾਂ ਤੇ ਪ੍ਰਬੰਧਕਾਂ ਨੂੰ ਕਾਫੀ ਹੌਸਲਾ ਤੇ ਬੱਲ ਮਿਲ ਰਿਹਾ ਹੈ। ਹੋਰ ਵੀ ਵੱਖ ਵੱਖ ਅਦਾਰੇ ਆਪਣੇ ਆਪਣੇ ਵਲੋਂ ਹਾਕੀ ਦੀ ਜਿੱਤ ਲਈ ਦੁਆਵਾਂ ਕਰ ਰਹੇ ਹਨ। ਭਾਵ ਇਹ ਕਿ ਪੂਰਾ ਦੇਸ਼ ਇਸ ਸਮੇਂ ਹਾਕੀ ਟੀਮ ਦੀ ਜੇਤੂਆਂ ਵਾਲੀ ਅਦਾਕਾਰੀ ਲਈ ਦੁਆਵਾਂ ਕਰ ਰਿਹਾ ਹੈ। ਖਿਡਾਰੀਆਂ ਨੂੰ ਜੋ ਇਸ ਨਾਲ ਬੁਲੰਦੀ ਮਿਲ ਰਹੀ ਹੈ ਉਸ ਨੂੰ ਧਿਆਨ ਵਿੱਚ ਰੱਖਦੇ ਹੋਏ ਉਹਨਾਂ ਨੂੰ ਆਪਣੇ ਵਲੋਂ ਪੂਰਾ ਪੂਰਾ ਤਾਣ ਲਾਉਣਾ ਬਣਦਾ ਹੈ ਤਾਂ ਕਿ ਭਾਰਤ ਵਿੱਚ ਹੋ ਰਹੇ ਵਿਸ਼ਵ ਕੱਪ ਹਾਕੀ ਦਾ ਸਿਹਰਾ ਇਸ ਦੇ ਸਿਰ ਤੇ ਬੱਝੇ। ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਵਲੋਂ ਵੀ ਬਹੁਤ ਬਹੁਤ ਸ਼ੁਭ ਕਾਮਨਾਵਾਂ ਭੇਜੀਆਂ ਜਾ ਰਹੀਆਂ ਹਨ ਤੇ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਆਪਣਾਂ ਮਿਹਰ ਭਰਿਆ ਹੱਥ ਖਿਡਾਰੀਆਂ ਦੇ ਸਿਰ ਤੇ ਰੱਖੇ ਤਾਂ ਕਿ ਉਹ ਭਾਰਤ ਦੇਸ਼ ਦਾ ਨਾਂ ਪੂਰੀ ਦੁਨੀਆਂ ਵਿੱਚ ਉੱਚਾ ਕਰ ਸਕਣ।



ਮੁੱਖ ਸੰਪਾਦਕ

---

ਕਵਿਤਾ

## "ਸਫਲ ਕਿਰਦਾਰ ਸੈਂ ਤੂੰ"

ਨਸੀਬ ਸਿੰਘ ਸੇਵਕ

ਮਾਤਾ ਹਰਨਾਮ ਕੌਰ ਦਾ ਲਾਡਲਾ,
ਪਿਤਾ ਦੀਦਾਰ ਸਿੰਘ ਦਾ ਬਰਖੁਰਦਾਰ ਸੈਂ ਤੂੰ
ਬਚਪਨ ਆਮ ਦੀ ਤਰ੍ਹਾਂ ਗੁਜਾਰਿਆ,
ਪਰ ਪੜ੍ਹਨ ਵਿੱਚ ਹੋਣਹਾਰ ਸੈਂ ਤੂੰ,
ਮਾਸਟਰ ਤਾਰਾ ਸਿੰਘ ਦੀ ਨਜ਼ਰ ਲੱਭ ਲਿਆ,
ਤੀਖਣ ਬੁਧੀ ਵਾਲੀ ਸਰਕਾਰ ਸੈਂ ਤੂੰ,
ICS ਪ੍ਰੀਖਿਆ ਪਾਸ ਕਰਕੇ
ਡੀ. ਸੀ. ਬਣਿਆ ਦਮਦਾਰ ਸੈਂ ਤੂੰ,
ਪੱਲੂ ਸੱਚ ਦਾ ਸਦਾ ਹੀ ਫੜ ਰੱਖਿਆ,
ਕੂੜ, ਝੂਠ, ਲਈ ਬਣਿਆ ਵੰਗਾਰ ਸੈਂ ਤੂੰ,
ਡੀ. ਸੀ ਪੱਦ ਤੋਂ ਅਸਤੀਫਾ ਦੇ ਦਿੱਤਾ,
ਮੰਨੀ ਵਿਰੋਧੀਆਂ ਅੱਗੇ ਨਾ ਹਾਰ ਸੈਂ ਤੂੰ,
ਕਾਬਲੀਅਤ ਤੇ ਗੁਣਾਂ ਦੀ ਭਰਮਾਰ ਬਦਲੇ,
ਬਣ ਗਿਆ ਕੌਮ ਦਾ ਸਿਰਦਾਰ ਸੈਂ ਤੂੰ,
ਸਿੱਖ ਪੰਥ ਲਈ ਆਪਾ ਕਰ ਅਰਪਣ,
ਬਣਿਆ ਪੰਥ ਦਾ ਪਹਿਰੇਦਾਰ ਸੈਂ ਤੂੰ,
ਤਨੋਂ ਮਨੋਂ ਸੀ ਤੂੰ ਅਕਾਲੀ ਬਣਿਆ,
ਪਰ ਸਭ ਤੋਂ ਵੱਧ ਸਮਝਦਾਰ ਸੈਂ ਤੂੰ,
ਸੋਚ ਸਦਾ ਹੀ ਵੱਖਰੀ ਰਹੀ ਤੇਰੀ,
ਫਿਰ ਵੀ ਕੌਮ ਦਾ ਝੰਡਾ ਬਰਦਾਰ ਸੈਂ ਤੂੰ,
ਦਿਮਾਗ ਪੰਥ ਦਾ ਤੈਨੂੰ ਆਖਦੇ ਸੀ,
ਅਕਾਲੀ ਮੰਚ ਦਾ ਸਫਲ ਕਿਰਦਾਰ ਸੈਂ ਤੂੰ,
ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਕਹਿਣ ਵਾਲਾ,
ਵਿਦਵਾਨ ਵੱਡਾ ਤਜਰਬੇਕਾਰ ਸੈਂ ਤੂੰ,
ਸਿਰੜ, ਸਿਦਕ ਨੂੰ ਸਦਾ ਅਪਣਾ ਰੱਖਿਆ,
ਭਾਸ਼ਣ ਤੇ ਤਰਕ ਵਿੱਚ ਤੇਜ ਤਰਾਰ ਸੈਂ ਤੂੰ,
ਅਨੰਦਪੁਰ ਸਾਹਿਬ ਦਾ ਮਤਾ ਲਿਖਣ ਵਾਲਾ,
ਬਣਿਆ ਇਕੋ ਇਕ ਅਲੰਬਰਦਾਰ ਸੈਂ ਤੂੰ,
ਭਾਵੇਂ ਕੌਮ ਨੇ ਕਦਰ ਨਾ ਪਾਈ ਪੂਰੀ,
ਨਸੀਬ ਕੌਮ ਦਾ ਫਿਰ ਵੀ ਤਾਬੇਦਾਰ ਸੈਂ ਤੂੰ।

# ਬਹੁਤ ਬਹੁਤ ਧੰਨਵਾਦਿ ਸਹਿਯੋਗੀ ਸੁਨੇਹੀਆਂ ਦਾ।

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਬਹੁਤ ਸਾਰੇ ਸਹਿਯੋਗੀਆਂ ਨੇ ਫੋਨ, ਈ ਮੇਲ, ਤੇ ਚਿੱਠਿਆਂ ਰਾਹੀਂ ਸੰਪਾਦਕ ਦੇ ਨਾਂ ਪਹਿਲੇ ਅੰਕ ਦੇ ਰਲੀਜ਼ ਹੋਣ 'ਤੇ ਖਾਸ ਕਰਕੇ ਅਜੇਹੀ ਪੱਤ੍ਰਿਕਾ ਜੋ ਸਮੇਂ ਦੀ ਅਤੀ ਲੋੜ ਸੀ, ਸ਼ੁਰੂ ਕਰਨ ਲਈ ਵਧਾਈ ਸੰਦੇਸ਼ ਭੇਜੇ ਹਨ। ਵਧਾਈਆਂ ਦੇ ਨਾਲ ਨਾਲ ਆਪਣੇ ਆਪਣੇ ਸੁਝਾਓ ਵੀ ਭੇਜੇ ਗਏ ਹਨ, ਜੋ ਕਿ ਨੋਟ ਕਰ ਲਏ ਗਏ ਹਨ ਅਤੇ ਉਹਨਾਂ ਤੇ ਅਮਲ ਵੀ ਕੀਤਾ ਜਾਵੇਗਾ। ਜਿਹਨਾਂ ਸਹਿਯੋਗੀਆਂ ਨੇ ਅਜੇਹੇ ਸੁਨੇਹੇ ਭੇਜੇ ਹਨ ਉਹਨਾਂ ਦਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਮੂਹ ਅਦਾਰੇ ਵਲੋਂ ਬਹੁਤ ਬਹੁਤ ਧੰਨਵਾਦਿ ਕੀਤਾ ਜਾਂਦਾ ਹੈ।

ਜਿਹਨਾਂ ਸੰਹਿਯੋਗੀਆਂ ਨੇ ਸੰਪਾਦਕ ਦੇ ਨਾਂ ਵਧਾਈਆਂ ਭਰਪੂਰ, ਸੁਝਾਵਾਂ ਤੇ ਸਹਿਯੋਗ ਦੇਣ ਦੇ ਪੱਤਰ ਲਿਖੇ ਹਨ ਉਹਨਾਂ ਦਾ ਇਸ ਅਦਾਰੇ ਵਲੋਂ ਵਿਸ਼ੇਸ਼ ਤੌਰ ਤੇ ਧੰਨਵਾਦਿ ਕੀਤਾ ਜਾਂਦਾ ਹੈ, ਤੇ ਉਹਨਾਂ ਦੇ ਪੱਤਰ ਸਹਿਯੋਗੀਆਂ ਦੇ ਪੱਤਰ ਕਾਲਮ ਵਿੱਚ ਛਾਪੇ ਜਾ ਰਹੇ ਹਨ। ਜਿਨ੍ਹਾਂ ਨੇ ਆਪਣੇ ਪੱਤਰਾਂ ਰਾਹੀਂ ਵਧਾਈ ਤੇ ਸੁਝਾਅ ਭੇਜਣ ਦੇ ਨਾਲ ਨਾਲ ਸਹਿਯੋਗ ਦੇਣ ਦਾ ਵਾਅਦਾ ਕੀਤਾ ਹੈ ਉਹਨਾਂ ਸਾਰਿਆਂ ਦਾ ਬਹੁਤ ਬਹੁਤ ਧੰਨਵਾਦਿ ਕੀਤਾ ਜਾਂਦਾ ਹੈ ਅਤੇ ਵਿਸ਼ਵਾਸ ਦਿਵਾਉਂਦੇ ਹਾਂ ਕਿ ਤੁਹਾਡੇ ਸੁਝਾਵਾਂ ਨੂੰ ਪ੍ਰਵਾਨ ਕਰਕੇ ਉਹਨਾਂ ਤੇ ਅਮਲ ਕੀਤਾ ਜਾਵੇਗਾ।

ਪਾਠਕਾਂ ਨੂੰ ਇੱਕ ਵਾਰੀ ਫਿਰ ਬੇਨਤੀ ਹੈ ਕਿ ਆਪਣੇ ਸੁਝਾਅ ਜਰੂਰ ਭੇਜੋ ਅਤੇ ਵੱਖ ਵੱਖ ਪੰਨਿਆਂ ਲਈ ਆਪਣੀ ਆਪਣੀ ਰਚਨਾ ਵੀ ਭੇਜਣ ਦੀ ਕ੍ਰਿਪਾਲਤਾ ਕਰੋ।

ਤੁਹਾਡੇ ਸਹਿਯੋਗ ਤੇ ਸੁਝਾਵਾਂ ਭਰਪੂਰ ਪੱਤਰ ਸੁਨੇਹਿਆਂ ਦਾ ਹਮੇਸ਼ਾ ਇੰਤਜ਼ਾਰ ਰਹੇਗਾ।

ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ

# ਸਹਿਯੋਗੀਆਂ ਦੇ ਪੱਤਰ

Respected s. Nasib Singh Ji,
Guru Fateh,

Thank You for a copy of the first issue of "Bhai Dit Singh Patrika" It is highly appreciated and I send my heartiest Congratulations to you and the Bhai Dit Singh Memorial International Society for this laudable work. May Waheguru ji bless every success in your new venture.

I read with much interest at page 28 about the episode regarding thrown away of pillow (Gadella) under from Baba Khem Singh Bedi by Giani Dit Singh & associate. Today all over around us such gurudom in human form is mushrooming and the need of hour is that leaders like Late Giani Dit Singh he produced, who has courage and dare to act against all such progus Sant's/gurudom's and dera's. It is suggested that this kind of episode should be published in future issues of patrika to inspire our folk's.

What about Giani Dit Singh Ji views in his speeches & writings for "Dasam Granth."is frosing a high Domination misleading among sikh Panth where a parellel Parkash is being held among with Sri Guru Granth Sahib. Articals of Bhai Dit Singh ji on this topic may be helpful in removing any doubt. If there is any do publish from time to time. Please request S.Pritam Singh ji to send me one copy each of 11 books ,he has already distributed and keep me posting that aswell as the remaining five which are to be published. Thanks in advance.

Note:- 1. There appears to be some mistakes at page 35, the year of marriage of Giani Dit Singh ji should be 1873 not 1973

2. At page 36, Question no 13, it should be Sri Guru Nanak Dev ji in place of Sri Guru Angad Dev ji (repeated)

With warmest regards,
Bhagwant Singh
New Delhi

ਪਰਮ ਸਤਿਕਾਰਯੋਗ ਸ੍ਰ ਨਸੀਬ ਸਿੰਘ ਸੇਵਕ ਜੀ,

ਗੁਰਫਤਿਹ

ਆਪ ਜੀ ਵਲੋਂ ਭੇਜਿਆ ਮੈਗਜ਼ੀਨ 'ਭਾਈ ਦਿੱਤ ਸਿੰਘ ਪੱਤ੍ਰਿਕਾ' ਪ੍ਰਾਪਤ ਹੋਇਆ, ਧੰਨਵਾਦ। ਸਭ ਤੋਂ ਪਹਿਲਾਂ ਮੈਂ ਆਪ ਜੀ ਨੂੰ ਇਸ ਲਈ ਮੁਬਾਰਕਬਾਦ ਭੇਜਦਾ ਹਾਂ ਕਿ ਤੁਸੀਂ ਇਤਨੀ ਮਹਾਨ ਸ਼ਖਸ਼ੀਅਤ ਦੇ ਨਾਂ ਤੇ ਪਰਚਾ ਆਰੰਭਿਆ ਹੈ। ਅੱਜ ਤੱਕ ਭਾਈ ਦਿੱਤ ਸਿੰਘ ਜੀ ਦੀ ਸਖਸ਼ੀਅਤ ਨੂੰ ਅਣਗੋਲਿਆਂ ਹੀ ਰਹਿਣ ਦਿੱਤਾ ਗਿਆ ਹੈ। ਭਾਈ ਸਾਹਿਬ ਨੂੰ ਪੰਜਾਬੀ ਪੱਤਰਕਾਰੀ ਦਾ ਪਿਤਾਮਾ ਹੋਣ ਦਾ ਮਾਣ ਪ੍ਰਾਪਤ ਹੈ ਅਤੇ ਆਪਣੇ ਜੀਵਨ ਵਿੱਚ ਸਿੱਖ ਕੌਮ ਪ੍ਰਤੀ ਕੀਤੇ ਗਏ ਕਾਰਜ, ਉਨ੍ਹਾਂ ਦੇ ਵਿਛੜ ਜਾਣ ਪਸ਼ਚਾਤ ਅਧੂਰੇ ਹੀ ਰਹ ਗਏ ਹਨ। ਆਪ ਨੇ ਕੌਮ ਵਿਚ ਜਾਗ੍ਰਿਤੀ ਲਿਆਉਣ ਲਈ ਜੋ ਹਲੂਣਾ ਦਿੱਤਾ ਉਸਦੀ ਘਾਟ ਹਾਲੇ ਵੀ ਮਹਿਸੂਸ ਕੀਤੀ ਜਾਂਦੀ ਹੈ। ਅਜਿਹੀ ਮਹਾਨ ਸ਼ਖਸ਼ੀਅਤ ਦੀਆਂ ਰਚਨਾਵਾਂ ਬਾਰੇ ਜੋ ਆਪ ਦੇ ਪਰਚੇ ਰਾਹੀਂ ਸਮਾਜ ਸਾਹਮਣੇ ਆਵੇਗਾ, ਇਹੋ ਆਪ ਦੁਆਰਾ ਇੱਕ ਵੱਡਮੁੱਲਾ ਯੋਗਦਾਨ ਹੋਵੇਗਾ। ਇਕ ਬੇਨਤੀ ਹੈ ਕਿ ਪਰਚੇ ਨੂੰ ਮਕਬੂਲ ਬਨਾਉਣ ਲਈ ਹਰ ਇਕ ਵਿਸ਼ੇ ਦੇ ਲੇਖਾਂ ਨੂੰ ਵੀ ਸ਼ਾਮਲ ਕੀਤਾ ਜਾਵੇ। ਪੰ ਨੰ 36 ਤੇ ਨੰ. 13 ਤੇ ਛਪੇ 'ਗੁਰੂ ਅੰਗਦ ਦੇਵ ਜੀ' ਦੀ ਥਾਂ ਤੇ 'ਗੁਰੂ ਨਾਨਕ ਦੇਵ ਜੀ' ਹੋਣਾ ਚਾਹੀਦਾ ਸੀ। ਪਰਚੇ ਨੂੰ ਪਰੂਫ ਦੀਆਂ ਗਲਤੀਆਂ ਤੋਂ ਵੀ ਬਚਾਇਆ ਜਾਵੇ। ਇਕ ਵਾਰ ਫਿਰ ਇਸ ਪੱਤ੍ਰਿਕਾ ਲਈ ਵਧਾਈ ਭੇਜਦਾ ਹਾਂ ਅਤੇ ਇਸ ਦੇ ਉੱਜਲ ਭਵਿੱਖ ਦੀ ਕਾਮਨਾ ਕਰਦਾ ਹਾਂ। ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਲਿਖ ਭੇਜਣਾ।

ਡਾ ਸਾਹਿਬ ਸਿੰਘ ਅਰਸ਼ੀ
Ex- Director, Haryana Punjab Sahitya
Academy, Govt of Haryana.

---

ਸਤਿਕਾਰਯੋਗ ਸੰਪਾਦਕ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਨੂੰ ਬਹੁਤ ਬਹੁਤ ਵਧਾਈਆਂ ਦਿੰਦਾ ਹੋਇਆ ਖੁਸ਼ੀ ਜਾਹਰ ਕਰਦਾ ਹਾਂ ਕਿ ਆਪ ਜੀ ਨੇ ਉਦੱਮ ਕਰਕੇ ਭਾਈ ਦਿੱਤ ਸਿੰਘ ਜੀ ਮਾਸਿਕ ਪੰਜਾਬੀ ਪੱਤ੍ਰਿਕਾ ਆਰੰਭ ਕੀਤੀ ਹੈ। ਇਹ ਸਮੇਂ ਦੀ ਲੋੜ ਸੀ। ਆਪ ਸਭ ਸਟਾਫ ਦਾ ਅਤੀ ਧੰਨਵਾਦੀ ਹਾਂ। ਇਹ ਠੀਕ ਹੈ ਕਿ ਭਾਈ ਦਿੱਤ ਸਿੰਘ ਜੀ ਨੂੰ ਬਹੁਤ ਵੱਡੀਆਂ ਧਰਮ ਪਰਚਾਰਕ ਜਥੇਬੰਦੀਆਂ ਨੇ ਅਣਗੌਲੇ ਕੀਤਾ ਹੈ। ਜੋ ਕੱਦ ਉਨ੍ਹਾਂ ਦਾ ਸੀ ਉਤਨਾ ਉਨ੍ਹਾਂ ਬਾਰੇ ਕੰਮ ਨਹੀਂ ਹੋ ਸਕਿਆ। ਸਿੱਖ ਕੌਮ ਵਿੱਚ ਫੈਲੇ ਕਰਮਕਾਡਾਂ ਦਾ ਭਾਈ ਸਾਹਿਬ ਨੇ ਬੜੇ ਸੁਚੱਜੇ ਢੰਗ ਨਾਲ ਜ਼ਿਕਰ ਕੀਤਾ ਹੈ। ਉਨ੍ਹਾਂ ਦਾ ਇਹ ਸਮਾਂ ਜਾਤ ਪਾਤ ਨਾਲ ਭਰਪੂਰ ਸੀ, ਪਰ ਫਿਰ ਵੀ ਉਨ੍ਹਾਂ ਹਿੱਕ ਠੋਕ ਕੇ ਧਰਮ ਪਰਚਾਰ ਕੀਤਾ। ਮੈਂ ਧੰਨਵਾਦੀ ਹਾਂ ਸਰਦਾਰ ਪ੍ਰੀਤਮ ਸਿੰਘ ਜੀ ਦਾ ਜਿਨ੍ਹਾਂ ਬੜੀ ਲਗਨ ਤੇ ਮਿਹਨਤ ਨਾਲ ਗਿਆਨੀ ਦਿੱਤ ਸਿੰਘ ਜੀ ਦੀਆਂ ੧੧ ਪੁਸਤਕਾਂ ਛਾਪੀਆਂ ਹਨ ਜੋ ਭੇਟਾ ਰਹਿਤ ਹਨ। ਦਾਸ ਨੇ ਵੀ ਇਹ ਪੁਸਤਕਾਂ ਸ. ਪ੍ਰੀਤਮ ਸਿੰਘ ਪਾਸੋਂ ਮੰਗਵਾਈਆਂ ਸਨ ਜੋ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੀ ਬਰਾਂਚ ਕੀਰਤਨ ਵਿਦਿਆਲਾ ਚਨਾਲੋਂ (ਮੋਹਾਲੀ) ਦੀ ਲਾਇਬਰੇਰੀ ਵਿੱਚ ਰੱਖੀਆਂ ਗਈਆਂ ਹਨ। ਇੱਥੇ ਹੀ ਭਾਈ ਦਿੱਤ ਸਿੰਘ ਮੈਮੋਰੀਅਲ ਟ੍ਰੇਨਿੰਗ ਸੈਂਟਰ ੨੦੦੩ ਤੋਂ ਖੋਲਿਆ ਹੋਇਆ ਹੈ ਜਿਥੇ ਵੱਖ ਵੱਖ ਤਰ੍ਹਾਂ ਦੀ ਟ੍ਰੇਨਿੰਗ ਧਰਮ ਪਰਚਾਰ ਲਈ ਦਿਤੀ ਜਾਂਦੀ ਹੈ। ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਹੀ ਇਕ ਐਸਾ ਅਦਾਰਾ ਹੈ ਜਿਸ ਵਲੋਂ ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ ਇਕ ਟ੍ਰੈਕਟ ਦੇ ਰੂਪ ਵਿੱਚ 1980 ਤੋਂ ਹੀ ਛਾਪੀ ਜਾ ਰਹੀ ਹੈ ਅਤੇ ਸਟਾਲਾਂ ਤੇ ਲਾਗਤ ਮੁੱਲ ਤੇ ਦਿੱਤੀ ਜਾਂਦੀ ਹੈ। ਫਿਰ ਵੀ ਇਹ ਸਭ ਕੁੱਝ ਕਾਫੀ ਘੱਟ ਹੈ। ਜਰੂਰੀ ਹੈ ਕਿ ਭਾਈ ਦਿੱਤ ਸਿੰਘ ਜੀ ਦੀ ਵਿਚਾਰਧਾਰਾ ਨੂੰ ਲੋਕਾਂ ਤੱਕ ਪਹੁੰਚਾਇਆ ਜਾ ਸਕੇ ਅਤੇ ਸਿੱਖੀ ਸਿਧਾਤਾਂ ਤੇ ਪਹਿਰਾ ਦਿੱਤਾ ਜਾ ਸਕੇ। ਜਰੂਰੀ ਹੈ ਭਾਈ ਦਿੱਤ ਸਿੰਘ ਜੀ ਦੇ ਜੀਵਨ ਤੋਂ ਸੇਧ ਲਈ ਜਾਵੇ। ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਦਾ ਹੋਇਆ!

ਗੁਰਮੀਤ ਸਿੰਘ, ਕੁਰਾਲੀ ਸਹਿ ਸੰਪਾਦਕ, ਸਿੱਖ ਫੁਲਵਾੜੀ

---

ਸਤਿਕਾਰਯੋਗ ਸੰਪਾਦਕ ਜੀ,

ਵਿਸ਼ਾ:-ਭਾਈ ਦਿੱਤ ਸਿੰਘ ਪੰਜਾਬੀ ਮਾਸਿਕ ਪੱਤ੍ਰਿਕ ਮੰਗਵਾਉਣ ਬਾਰੇ।

ਸ਼੍ਰੀਮਾਨ ਜੀ,

ਬੇਨਤੀ ਹੈ ਕਿ ਗੁਰੂ ਨਾਨਕ ਚੈਰੀਟੇਬਲ ਟਰੱਸਟ ਜੋ ਕਿ ਇੱਕ ਸਮਾਜ ਸੇਵਾ ਸੰਸਥਾ ਹੈ, ਇਸ ਸੰਸਥਾ ਵਿਚ ਗਿਆਨੀ ਦਿੱਤ ਸਿੰਘ ਲਾਇਬਰੇਰੀ ਸਥਾਪਿਤ ਹੈ, ਜਿਥੇ ਇਲਾਕੇ ਦੇ ਲੋਕ ਆਕੇ ਕਿਤਾਬਾਂ ਪੜ੍ਹਦੇ ਹਨ ਇਸ ਲਈ ਅਸੀਂ ਤੁਹਾਡੀ ਭਾਈ ਦਿੱਤ ਸਿੰਘ ਮਾਸਿਕ ਪੱਤ੍ਰਿਕਾ ਮੰਗਵਾਉਣਾ ਚਾਹੁੰਦੇ ਹਾਂ। ਇਸ ਦੇ ਨਾਲ ਰੁ. 900 (ਪੰਜ ਸਾਲ) ਦਾ ਡਿਮਾਂਡ ਡਰਾਫਟ ਨੱਥੀ ਹੈ। ਕਿਰਪਾ ਕਰਕੇ ਮਾਰਚ ਮਹੀਨੇ ਤੋਂ ਕ੍ਰਮਵਾਰ ਇਹ ਮਾਸਿਕ ਪੱਤ੍ਰਿਕਾ ਸ਼ੁਰੂ ਕੀਤਾ ਜਾਵੇ ਜੀ। ਆਪ ਜੀ ਦੇ ਅਤਿ ਧੰਨਵਾਦੀ ਹੋਵਾਂਗੇ।

ਅਮਰਪਰੀਤ ਸਿੰਘ ਦਿਓਲ,
ਜਨਰਲ ਸੈਕਟਰੀ
ਗੁਰੂ ਨਾਨਕ ਚੈਰੀਟੇਬਲ ਟਰੱਸਟ,
ਗੁਰਮਤਿ ਭਵਨ ਮੁੱਲਾਂਪੁਰ ਦਾਖਾਂ ਮੰਡੀ,
ਲੁਧਿਆਣਾ (ਪੰਜਾਬ)

ਸਤਿਕਾਰਯੋਗ ਵੀਰ ਸ. ਨਸੀਬ ਸਿੰਘ ਸੇਵਕ ਜੀਓ,
ਮੁੱਖ ਸੰਪਾਦਕ
ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ।

ਆਪ ਦੁਆਰਾ ਭੇਜੀ 'ਭਾਈ ਦਿੱਤ ਸਿੰਘ ਪੱਤ੍ਰਿਕਾ' (ਮਾਸਿਕ) ਦਾ ਪਲੇਠਾ ਅੰਕ ਜਨਵਰੀ 2010 ਮਿਲਿਆ। ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੋ ਕਿ ਇੱਕ ਨਿੱਡਰ, ਬੇਬਾਕ, ਧੱੜਲੇਦਾਰ ਸਿੱਖ ਵਿੱਦਵਾਨ ਤੇ ਪਰਚਾਰਕ ਹੋ ਗੁਜਰੇ ਹਨ, ਇੱਕ ਮਹਾਨ ਚਿੰਤਕ ਤੇ ਪ੍ਰਸਿੱਧ ਵਿਦਵਾਨ ਸਨ, ਜਿਨ੍ਹਾਂ ਨੇ ਫੋਕੇ ਕਰਮ ਕਾਂਡਾਂ, ਬੋਦੀਆਂ ਰਸਮਾਂ, ਵਹਿਮਾਂ ਭਰਮਾਂ ਸਮਾਜ ਨੂੰ ਘੁਣ ਵਾਂਗ ਲੱਗੀਆਂ, ਜਾਤ ਪਾਤ, ਛੂਤ ਛਾਤ ਜੇਹੀਆਂ ਅਲਾਮਤਾਂ, ਬ੍ਰਾਹਮਣੀ ਬਿਪਰਵਾਦੀ ਪ੍ਰਪੰਚਾਂ ਦੇ ਬਖੀਏ ਉਧੇੜੇ ਸਿੱਖ ਧਰਮ ਤੇ ਸਮਾਜ ਦੇ ਦੁਸ਼ਮਣਾਂ ਨਾਲ ਵਿਚਾਰਧਾਰਕ ਤੌਰ ਤੇ ਯੋਧੇ ਵਾਂਗ ਲੜਾਈ ਲੜੀ। ਉਸਨੂੰ ਤੇ ਉਸਦੇ ਨਿਕਟਵਰਤੀ ਵਿਦਵਾਨਾਂ ਨੂੰ ਅੱਜ ਪੰਥ ਦੇ ਅਖੌਤੀ ਲੰਬੜਦਾਰਾਂ ਨੇ ਲੱਗਭਗ ਵਿਸਾਰ ਹੀ ਦਿੱਤਾ ਹੈ। ਆਪ ਨੇ ਐਡੀਟੋਰੀਅਲ ਵਿੱਚ ਜੋ ਜਜ਼ਬਾਤ ਪ੍ਰਗਟਾਏ ਹਨ ਉਹ ਹਕੀਕੀ ਬਿਆਨ ਹੈ। ਜੋ ਤੁਹਾਡੇ ਸੰਵੇਦਨਸ਼ੀਲ ਹਿਰਦੇ ਤੋਂ ਨਿਕਲਿਆ ਹੈ, ਇਸ ਤੋਂ ਪਹਿਲਾਂ ਵੀ ਸ਼ਾਇਦ ਦੋ ਅੰਕ ਗਿਆਨੀ ਦਿੱਤ ਸਿੰਘ ਜੀ ਬਾਰੇ ਪ੍ਰਕਾਸ਼ਿਕ ਮੇਰੀ ਨਜਰੋਂ ਗੁਜਰੇ ਹਨ। ਸਿੱਖ ਫੁੱਲਵਾੜੀ ਤੇ ਸੇਵਾ ਲਹਿਰ ਰਸਾਲਿਆ ਦੇ। ਪਰ ਤੁਹਾਡਾ ਉੱਦਮ ਵਿਸ਼ੇਸ਼ ਤੇ ਨਵੇਕਲਾ ਹੈ ਕਿਉਂਕਿ ਆਪ ਨੇ ਮਾਸਿਕ ਪੱਤ੍ਰਿਕਾ ਹੀ ਗਿਆਨੀ ਜੀ ਬਾਰੇ ਪ੍ਰਕਾਸ਼ਤ ਕਰਨ ਦਾ ਉਪਰਾਲਾ ਕੀਤਾ ਹੈ। ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ) ਦੀ ਸਥਾਪਨਾ ਬਹੁਤ ਹੀ ਸ਼ਲਾਘਾਯੋਗ ਉਪਰਾਲਾ ਹੈ। ਆਪ ਜੀ, ਸ. ਸੁਖਦੇਵ ਸਿੰਘ ਲਾਜ (ਮੇਰੇ ਜਾਣੂ) ਤੇ ਹੋਰ ਅਹੁਦੇਦਾਰਾਂ ਨੂੰ ਇਸ ਨਿਸ਼ਕਾਮ ਤੇ ਮਹੱਤਵਪੂਰਨ ਉੱਦਮ ਉਪਰਾਲੇ ਲਈ ਮੈਂ ਅਪਣੀਆਂ ਸ਼ੁੱਭ ਕਾਮਨਾਵਾਂ ਭੇਜਦਾ ਹਾਂ। ਜਲਦੀ ਹੀ ਕੋਈ ਰਚਨਾ ਤੇ ਵਿਸ਼ੇਸ਼ ਕਰਕੇ ਮਾਇਕ ਸਹਾਇਤਾ ਵੀ ਭੇਜਾਂਗਾ। ਮੇਰਾ ਇੱਕ ਸੁਝਾਓ ਹੈ ਕਿ ਗਿਆਨੀ ਦਿੱਤ ਸਿੰਘ ਜੀ ਦੀਆਂ ਰਚਨਾਵਾਂ ਨਾਲ ਤਾਂ ਸੇਧ ਮਿਲੇਗੀ ਹੀ ਨਾਲ ਹੀ ਸਿੱਖ ਸਮਾਜ ਤੇ ਪੰਥ ਨੂੰ ਦਰਪੇਸ਼ ਮੌਜੂਦਾ ਮੁਸ਼ਕਲਾਂ, ਮੁਸੀਬਤਾਂ, ਚਣੌਤੀਆਂ, ਸਮੱਸਿਆਵਾਂ ਬਾਰੇ ਵੀ ਲਿਖਿਆ, ਵਿਚਾਰਿਆ ਜਾਵੇ।

ਪ੍ਰੋ. ਜਸਵੰਤ ਸਿੰਘ ਕੈਲਵੀ, ਮੁੱਖ ਸੇਵਾਦਾਰ
ਹੁਸੈਨੀਵਾਲਾ ਪੰਜਾਬੀ ਸੱਥ, ਫਿਰੋਜ਼ਪੁਰ, 9878381474

---

ਸਤਿਕਾਰਤ ਵੀਰ ਸ. ਸੇਵਕ ਜੀਓ,
ਸਤਿ ਸ਼੍ਰੀ ਅਕਾਲ

ਤੁਹਾਡਾ ਭੇਜਿਆ ਪੱਤ੍ਰਿਕਾ ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਪਲੇਠਾ ਅੰਕ ਭਾਈ ਸਾਹਿਬ ਦੀ ਲਸਾਨੀ ਤੇ ਸਿੱਖੀ ਸਰੂਪ ਦੀ ਸਾਹਦੀ ਭਰਦੀ ਤਸਵੀਰ ਵਾਲਾ ਪੱਤ੍ਰਿਕਾ ਤੇ ਹੇਠਾਂ ਜੋ ਕਾਵਿ ਸਤਰਾਂ ਲਿਖੀਆਂ ਹਨ ਉਨ੍ਹਾਂ ਦੇ ਜੀਵਨ ਦਾ ਮਾਰਗ ਦਰਸ਼ਨ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਜਿੰਨੀ ਬਹਾਦਰੀ ਤੇ ਕੁਰਬਾਨੀ ਭਰਿਆਂ ਕਾਰਨਾਮਾ ਨੀਵੀਂ ਜਾਤੀ ਵਿੱਚ ਜਨਮ ਲੈ ਕੇ ਕਰਨ ਵਾਲਿਆਂ ਸੱਜਣਾਂ ਦੀ ਗਿਣਤੀ ਹੈ, ਉਨੀਂ ਦੂਸਰੇ ਪ੍ਰਾਣੀਆਂ ਦੀ ਨਹੀਂ ਹੈ। ਪਰ ਵੱਡੇ ਲੋਕਾਂ ਦੀਆਂ ਨਜ਼ਰਾਂ ਵਿੱਚ ਇਨ੍ਹਾਂ ਦੀ ਕੀਤੀ ਕਿਰਤ ਕਿਸੇ ਨਜ਼ਰ ਵਿੱਚ ਨਹੀਂ ਆਉਂਦੀ ਹੈ। ਅਜਿਹਾ ਕੁੱਝ ਭਾਈ ਸਾਹਿਬ ਦੇ ਕੀਤੇ ਕਾਰਨਾਮਿਆਂ ਨਾਲ ਵੀ ਹੋਇਆ। ਖੈਰ ਇਸ ਗੱਲੋਂ ਤਾਂ ਪੂਰੀ ਤਸੱਲੀ ਹੈ ਕਿ ਏਸ ਦੂਲੇ ਸ਼ੇਰ ਨੇ ਸੁੱਤੀ ਪਈ ਕੌਮ ਨੂੰ ਜਗਾਇਆ ਤੇ ਹੋਰਨਾਂ ਲਈ ਪ੍ਰੇਰਨਾ ਸਰੋਤ ਬਣ ਕੇ ਵਿਚਰੇ। ਉਨ੍ਹਾਂ ਦੀ ਕੀਰਤੀ ਨੂੰ ਸਲਾਮ ਹੈ ਦਾਸ ਵੱਲੋਂ। ਸੋ ਸਾਹਿਤਕ ਸਹਿਯੋਗ ਨਿਰੰਤਰ ਭੇਜਦਾ ਰਹਾਂਗਾ। ਰਚਨਾ ਪ੍ਰਕਾਸ਼ਤ ਪੱਤ੍ਰਿਕਾ ਵੀ ਜਰੂਰ ਭੇਜਦੇ ਰਹਿਣਾ। ਤੁਹਾਡੇ ਇਸ ਉਦਮ ਦੀ ਦਾਤ ਦੇਣੀ ਵੀ ਬਣਦੀ ਹੈ। ਬਸ ਤੁਰੇ ਚੱਲੋ ਪ੍ਰਾਣੀ ਲੋਕ ਜੁੜਦੇ ਜਾਣਗੇ ਤੇ ਇੱਕ ਦਿਨ ਕਾਫਲਾ ਬਣਕੇ ਆਪਣੇ ਵਿਲੱਖਣ ਰੰਗ ਜਰੂਰ ਵਿਖਾਏਗਾ। ਇਹ ਮੇਰਾ ਪੱਕਾ ਯਕੀਨ ਹੈ। ਅਦਬ ਤੇ ਸਤਿਕਾਰ ਨਾਲ ਪੱਤ੍ਰਿਕਾ ਦੇ ਚੜ੍ਹਦੀ ਕਲਾ ਵਿੱਚ ਵਿਚਰਦੇ ਨੂੰ ਦੇਖਣ ਦਾ ਚਾਹਵਾਨ।

ਰਣਜੀਤ ਸਿੰਘ ਆਜ਼ਾਦ ਕਾਂਝਲਾ
ਸ਼ਿਵਪੁਰੀ, ਧੂਰੀ। 9464697781

---

Guru Piayare Bhai Sahib Nasib Singh Ji Sewak,
Waheguru ji ka khalsa waheguru ji ki fateh.
I am very glad to note that you are publishing a monthly devoted to Giani Ditt Singh Ji.Giani Ditt Singh Ji is one of the pillars of Modern day Sikhism and the modern day youth should be informed of his greatness and what he did to bring about the Singh Sabha Lehr. He is one of my heroes in Modern Sikh History. I will be glad to send you articles as and when I can. I normally write in English on the Internet as this is more widely read. The Forum where I write daily on a wide variety of subjects related to Gurmatt/Gurbani/Sggs/Sikhi/History etc is on www.sikhphilosophy.net. There is a Punjabi section as well and a section on Giani Ditt Singh Ji. When I get your magazine I will be sure to put your articles on line too so more people can read them.
Giani Jarnail Singh Arshi Dhillon
Malaysia

ਅਕਾਲ ਸਹਾਇ॥

ਵਿਦਿਆ ਵਿਚਾਰੀ ਤਾਂ ਪਰਉਪਕਾਰੀ

# ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਕਾਰ ਸੇਵਾ ਦਾ ਆਰੰਭ

## ਮਿਤੀ 14 ਫਰਵਰੀ 2010,ਦਿਨ ਐਤਵਾਰ

ਪਿਆਰੇ ਗੁਰੂ ਰੂਪ ਖਾਲਸਾ ਜੀਓ,

ਆਪ ਜੀ ਨੂੰ ਜਾਣ ਕਿ ਖੁਸ਼ੀ ਹੋਵੇਗੀ ਕਿ ਘੱਟ ਗਿਣਤੀ ਕੌਮਾਂ ਅਤੇ ਸਮਾਜ ਦੇ ਆਰਥਿਕ ਤੌਰ'ਤੇ ਕਮਜੋਰ ਪਛੜੇ ਵਰਗਾਂ ਨਾਲ ਸਬੰਧਤ ਵਿਦਿਆਰਥੀਆਂ ਦੀਆਂ ਆਧੁਨਿਕ ਵਿਦਿਅਕ ਲੋੜਾਂ ਨੂੰ ਪੂਰਾ ਕਰਨ ਲਈ ਚੰਡੀਗੜ੍ਹ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਉਸਾਰੀ ਕੀਤੀ ਜਾ ਰਹੀ ਹੈ।ਇਸ ਸੰਸਥਾਂ ਵਿਚ ਆਧੁਨਿਕ ਵਿਦਿਆ ਦੀਆਂ ਲੋੜਾਂ (ਜਿਵੇਂ ਕੇਂਦਰੀ ਤੇ ਰਾਜ ਪੱਧਰੀ ਸਿਵਿਲ ਸਰਵਿਸ਼ ਸੇਵਾਵਾਂ, ਐਨ.ਡੀ.ਏ, ਇੰਜਿਨਿਅਰਿੰਗ,ਮੈਡੀਕਲ ਅਤੇ ਇਨਫੋਰਮੇਸ਼ਨ ਟੈਕਨੋਲਿਜੀ) ਆਦਿ ਲਈ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੀ ਤਿਆਰੀ ਲਈ ਲਾਗਾਤਾਰ ਕੋਚਿੰਗ ਕਲਾਸਾਂ ਦਾ ਪ੍ਰਬੰਧ ਹੋਵੇਗਾ।ਇਸ ਸੰਸਥਾਂ ਵਿਚ ਪਹਿਲਾਂ ਤੋਂ ਹੀ ਤਿੰਨ ਸਾਲਾ ਗੁਰਮਤਿ ਕੋਰਸ ਚਲ ਰਿਹਾ ਹੈ,ਜਿਸ ਵਿਚ (ਗੁਰਮਤਿ-ਸੰਗੀਤ,ਗੁਰਬਾਣੀ ਪਾਠ-ਬੋਧ,ਸਿੱਖ-ਇਤਿਹਾਸ ਅਤੇ ਰਹਿਤ- ਮਰਿਆਦਾ ਦਾ ਅਧਿਐਨ ਸ਼ਾਮਿਲ ਹੈ) ਦੇ ਮਿਆਰ ਨੂੰ ਅੰਤਰਰਾਸ਼ਟਰੀ ਪੱਧਰ ਦੀਆਂ ਲੋੜਾਂ ਨੂੰ ਮੁੱਖ ਰਖਦੇ ਹੋਏ ਪ੍ਰਚਾਰਕਾਂ ਨੂੰ ਵੱਖ ਵੱਖ ਭਾਸ਼ਾਵਾਂ ਵਿਚ ਗੁਰਮਤਿ ਪ੍ਰਚਾਰ ਕਰਨ ਲਈ ਨਿਪੁੰਨ ਕੀਤਾ ਜਾਵੇਗਾ।

ਉਪਰੋਕਤ ਕਾਰਜ ਦੀ ਪੂਰਤੀ ਲਈ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਮੁੱਖ ਦਫਤਰ,ਪਲਾਟ ਨੰ ੧, ਸੈਕਟਰ ੨੮ ਏ, ਮਧਿਆ-ਮਾਰਗ,ਚੰਡੀਗੜ੍ਹ ਵਿਚ ਮਹਾਨ ਵਿਦਿਅਕ ਸੰਸਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਬਹੁ-ਮੰਜਲੀ ਇਮਾਰਤ ਦੀ ਉਸਾਰੀ ਲਈ ਕਾਰ-ਸੇਵਾ ਦਾ ਆਰੰਭ ਸਤਿਕਾਰਯੋਗ ਬਾਬਾ ਮਲੂਕ ਸਿੰਘ ਜੀ ਕਾਰ ਸੇਵਾ ਵਾਲਿਆਂ ਦੀ ਅਗਵਾਈ ਹੇਠ ਬਾਅਦ ਦੁਪਹਿਰ ੨ ਵਜੇ ਟੱਪਾ ਲਾ ਕੇ ਕੀਤਾ ਜਾ ਰਿਹਾ ਹੈ। ਸਮੂਹ ਸਰਬਤ ਸੰਗਤਾਂ ਨੂੰ ਇਸ ਮਹਾਨ ਕਾਰਜ ਵਿਚ ਸਹਿਯੋਗ ਲਈ ਅਪੀਲ ਕੀਤੀ ਜਾਂਦੀ ਹੈ।ਇਸ ਸਮਾਗਮ ਵਿਚ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਤੇ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਕ ਅਤੇ ਪ੍ਰਸਿੱਧ ਪੰਥ ਸੇਵਕ ਹਾਜਰੀਆਂ ਭਰਨਗੇ।

ਧੰਨਵਾਦ ਸਹਿਤ

ਗੁਰੂ ਪੰਥ ਦੇ ਦਾਸ

**ਬਾਬਾ ਮਲੂਕ ਸਿੰਘ ਜੀ**
ਕਾਰ ਸੇਵਾ ਵਾਲੇ
ਮੋਬਾਇਲ:੯੪੧੬੨੬੪੭੧੧
੮੦੫੪੩੫੪੪੬੧

**ਭਾਈ ਹਰਦੀਪ ਸਿੰਘ**
ਪ੍ਰਧਾਨ,
ਅਤੇ ਸਮੂਹ ਮੈਂਬਰਾਨ ਸਾਹਿਬਾਨ,
ਕੇਂਦਰੀ ਸ੍ਰੀ ਗੁਰੂ ਸਿੰਘ ਸਭਾ,ਚੰਡੀਗੜ੍ਹ।

ਜਾਰੀ ਕਰਤਾ:-ਪ੍ਰਿੰਸੀਪਲ ਖੁਸ਼ਹਾਲ ਸਿੰਘ (ਆਨਰੇਰੀ ਸੱਕਤਰ),ਮੋਬਾਇਲ:੯੩੧੬੧੦੭੦੯੩.

## ਸ਼ਲਾਘਾ:-

*ਬੀਬੀ ਹਰਸਿਮਰਤ ਕੌਰ ਬਾਦਲ ਵਲੋਂ ਸੰਸਦ ਵਿੱਚ 1984 ਦੇ ਦੰਗਿਆਂ ਦੇ ਮੁਜ਼ਰਮਾਂ ਨੂੰ ਸਜਾ ਨਾ ਦੇਣ ਕਰਕੇ ਜੋਰਦਾਰ ਅਵਾਜ਼ ਉਠਾਉਣ ਲਈ, ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋ ਉਨ੍ਹਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ ਅਤੇ ਅੱਗੇ ਲਈ ਵੀ ਉਮੀਦ ਕਰਦੇ ਹਾਂ ਕਿ ਉਹ ਸਿੱਖਾਂ, ਖਾਸ ਕਰਕੇ ਪੰਜਾਬੀਆਂ ਦੀਆਂ ਮੰਗਾਂ ਦੀ ਇਸੇ ਤਰ੍ਹਾਂ ਜ਼ੋਰਦਾਰ ਹਮਾਇਤ ਕਰਦੇ ਰਹਿਣਗੇ।*

## ਨਿਖੇਧੀ:-

*ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪਾਕਿਸਤਾਨ ਵਿੱਚ ਤਾਲਿਬਾਨੀਆਂ ਵਲੋਂ ਦੋ ਸਿੱਖਾਂ ਨੂੰ ਕਤਲ ਕਰਨ ਅਤੇ ਸਿੱਖਾਂ, ਅਤੇ ਹੋਰ ਘੱਟ ਗਿਣਤੀਆਂ ਪਾਸੋਂ ਜ਼ਜ਼ੀਆਂ ਮੰਗਣ ਲਈ ਜ਼ੋਰਦਾਰ ਸ਼ਬਦਾਂ ਵਿੱਚ ਨਿਖੇਧੀ ਕੀਤੀ ਜਾਂਦੀ ਹੈ।*

## ਖਾਸ ਖਬਰ:-

### ਸ਼੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਕਾਰ ਸੇਵਾ ਦਾ ਆਰੰਭ ਪੰਜ ਪਿਆਰਿਆਂ ਨੇ ਟੱਪਾ ਲਾ ਕੇ ਕੀਤਾ।

ਘੱਟ ਗਿਣਤੀ ਕੌਮਾਂ ਅਤੇ ਸਮਾਜ ਦੇ ਆਰਥਿਕ ਤੌਰ 'ਤੇ ਕਮਜੋਰ ਪਛੜੇ ਵਰਗਾਂ ਦੇ ਵਿਦਿਆਰਥੀਆਂ ਦੀਆਂ ਆਧੁਨਿਕ ਵਿਦਿਅਕ ਲੋੜਾਂ ਨੂੰ ਮੁੱਖ ਰੱਖਦੇ ਹੋਏ ਕੇਂਦਰੀ ਸ਼੍ਰੀ ਗੁਰੂ ਸਿੰਘ ਸਭਾ, ਦੇ ਮੁੱਖ ਦਫਤਰ ਦੀ ਬਿਲਡਿੰਗ ਅੰਦਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਪੰਜ ਮੰਜਿਲਾ ਇਮਾਰਤ ਦੀ ਉਸਾਰੀ ਲਈ ਬਾਬਾ ਮਲੂਕ ਸਿੰਘ ਜੀ ਕਾਰ ਸੇਵਾ ਵਾਲਿਆਂ ਸਮੇਤ ਪੰਜ ਪਿਆਰਿਆਂ ਵਲੋਂ ਮਿਤੀ 14/2 ਨੂੰ ਬਾਅਦ ਦੁਪਹਿਰ 2 ਵਜੇ ਕਾਰ ਸੇਵਾ ਦਾ ਆਰੰਭ ਟੱਪਾ ਲਾ ਕੇ ਕੀਤਾ ਗਿਆ। ਜਿਕਰਯੋਗ ਹੈ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਬਹੁ ਮੰਜਿਲਾ ਇਮਾਰਤ ਮੁਕੰਮਲ ਹੋਣ ਉਪਰੰਤ ਇੱਥੇ ਘੱਟ ਗਿਣਤੀ ਕੌਮਾਂ ਅਤੇ ਕਮਜ਼ੋਰ ਵਰਗਾਂ ਦੇ ਵਿਦਿਆਰਥੀਆਂ ਕਈ ਕੇਂਦਰੀ ਤੇ ਰਾਹ ਪੱਧਰੀ ਸਿਵਲ ਸਰਵਿਸ ਸੇਵਾਵਾਂ, ਐਨ.ਡੀ.ਏ, ਇੰਜੀਨੀਅਰਿੰਗ, ਮੈਡੀਕਲ ਅਤੇ ਇਨਫਰਮੇਸ਼ਨ ਟੈਕਨਾਲੋਜੀ ਆਦਿ ਲਈ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੀ ਤਿਆਰੀ ਲਈ ਢੁਕਵੇਂ ਵਿੱਦਿਅਕ ਪ੍ਰਬੰਧ ਅਤੇ ਕੋਚਿੰਗ ਕਲਾਸਾਂ ਦਾ ਪ੍ਰਬੰਧ ਕੀਤਾ ਜਾਵੇਗਾ। ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ ਭਾਈ ਹਰਦੀਪ ਸਿੰਘ ਵਲੋਂ ਦਿੱਤੀ ਗਈ ਜਾਣਕਾਰੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਕਾਰ ਸੇਵਾ ਬਾਬਾ ਮਲੂਕ ਸਿੰਘ ਦੀ ਅਗਵਾਈ ਹੇਠ ਕੀਤੀ ਜਾਵੇਗੀ ਅਤੇ ਇਸ ਉਪਰ ਲੱਗਭੱਗ 5 ਕਰੋੜ ਰੁਪਏ ਖਰਚ ਆਉਣਗੇ। ਇਹ ਬਿਲਡਿੰਗ ਚਾਰ ਸਾਲਾਂ ਵਿੱਚ ਮੁਕੰਮਲ ਕਰ ਲਈ ਜਾਵੇਗੀ। ਉਨ੍ਹਾਂ ਦੱਸਿਆ ਕਿ ਇੱਥੇ ਪਹਿਲਾਂ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ ਅਧੀਨ ਚੱਲ ਰਹੇ 3 ਸਾਲਾ ਗੁਰਮਤਿ ਕੋਰਸ ਦੇ ਮਿਆਰ ਨੂੰ ਅੰਤਰਰਾਸ਼ਟਰੀ ਪੱਧਰ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ ਸਿੱਖ ਪ੍ਰਚਾਰਕਾਂ ਨੂੰ ਵੱਖ-ਵੱਖ ਭਾਸ਼ਾਵਾਂ ਵਿੱਚ ਗੁਰਮਤਿ ਪ੍ਰਚਾਰ ਕਰਨ ਲਈ ਵਿਸ਼ੇਸ ਪ੍ਰਬੰਧ ਕੀਤੇ ਜਾਣਗੇ। ਇਸ ਸਮਾਗਮ ਵਿੱਚ ਜਨਰਲ ਕਰਤਾਰ ਸਿੰਘ ਗਿੱਲ, ਗੁਰਦੇਵ ਸਿੰਘ ਬਰਾੜ, ਭਾਈ ਅਸ਼ੋਕ ਸਿੰਘ ਬਾਗੜੀਆ, ਬੀਬੀ ਬਲਜੀਤ ਕੌਰ ਜੈਜੀ, ਜਸਟਿਸ ਅਜੀਤ ਸਿੰਘ ਬੈਂਸ, ਜਗਤਾਰ ਸਿੰਘ ਮੁਲਤਾਨੀ, ਜੱਥੇਦਾਰ ਗੁਰਨਾਮ ਸਿੰਘ ਸਿੱਧੂ, ਮੇਜਰ ਕਰਨੈਲ ਸਿੰਘ, ਕਰਮਜੀਤ ਸਿੰਘ ਜਰਨਲਿਸਟ, ਜਸਵਿੰਦਰ ਸਿੰਘ ਬਰਾੜ, ਹਰਜੀਤ ਸਿੰਘ ਸਕੱਤਰ ਜਨਰਲ ਗੁ. ਸੰਗਠਨ, ਬੀਬੀ ਨਵਜੋਤ ਕੌਰ ਚੀਮਾ, ਡਾ. ਬਰਿੰਦਰ ਕੌਰ ਮਾਨ, ਇੰਜ ਗੁਰਪਾਲ ਸਿੰਘ ਸਿੱਧੂ, ਨਸੀਬ ਸਿੰਘ ਸੇਵਕ, ਇੰਜ. ਜਗਦੇਵ ਸਿੰਘ ਸੋਢੀ, ਰਣਜੀਤ ਸਿੰਘ ਧਾਲੀਵਾਲ, ਜਗਤਾਰ ਸਿੰਘ ਕੀਰਤਪੁਰੀ ਤਖਤ ਸ੍ਰੀ ਦਮਦਮਾ ਸਾਹਿਬ, ਮਾਨ ਸਿੰਘ ਯੂ. ਕੇ ਆਦਿ ਪ੍ਰਮੁੱਖ ਪੰਥਕ ਸ਼ਖਸ਼ੀਅਤਾਂ ਇਸ ਮੌਕੇ ਮੌਜੂਦ ਸਨ।

ਖੁਸ਼ਹਾਲ ਸਿੰਘ, ਆਨਰੇਰੀ ਸਕੱਤਰ

## ਪੱਤ੍ਰਿਕਾ WEB SITE ਤੇ ਵੀ ਪੜ੍ਹ ਸਕਦੇ ਹੋ:-

ਪਾਠਕਾਂ ਨੂੰ ਸੁਣ ਕੇ ਖੁਸ਼ੀ ਹੋਵੇਗੀ ਕਿ ਗਿਆਨੀ ਜਰਨੈਲ ਸਿੰਘ ਅਰਸ਼ੀ ਢਿਲੋਂ ਮਲੇਸ਼ੀਆ ਨਿਵਾਸੀ ਵਲੋਂ ਉਹਨਾਂ ਦੀ ਆਪਣੀ Web Site www.sikhphilosophy.net. ਉਤੇ 'ਭਾਈ ਦਿੱਤ ਸਿੰਘ ਪੱਤ੍ਰਿਕਾ' ਦੇ ਹਰ ਅੰਕ ਨੂੰ upload ਕਰਨ ਦੀ ਸੇਵਾ ਕਰਨ ਦੀ ਖੁਸ਼ੀ ਪ੍ਰਗਟ ਕੀਤੀ ਹੈ। ਸੋ ਉਪਰੋਕਤ Web Site ਤੇ ਹਰ ਅੰਕ ਪੜ੍ਹਿਆ ਜਾ ਸਕਦਾ ਹੈ।

ਮੁੱਖ ਸੰਪਾਦਕ

# ਕੁੱਝ ਅਨਮੋਲ ਯਾਦਾਂ



ਦੇਸ਼ ਦੀ ਵੰਡ ਮਗਰੋਂ ਸਿਰਦਾਰ ਕਪੂਰ ਸਿੰਘ ਜੀ ਜਦੋਂ ਪਹਿਲੀ ਵਾਰ
ਲਾਹੌਰ ਪੁੱਜੇ ਤਾਂ ਉਨ੍ਹਾਂ ਨੇ ਲਹਿੰਦੇ ਪੰਜਾਬ ਦੇ ਪੰਜਾਬੀ ਅੱਦਬ ਦੇ
ਬਾਬਾ ਬੋਹੜ ਜਨਾਬ ਸਈਅਦ ਸਿਬਤੁਲ ਹੱਸਨ ਜ਼ੈਗਮ ਨਾਲ ਭੇਂਟ ਕੀਤੀ।
ਤਸਵੀਰ ਵਿੱਚ ਜ਼ੈਗਮ ਸਾਹਿਬ ਤੇ ਸ : ਜੈ ਤੇਗ ਸਿੰਘ ਅਨੰਤ ਵਧਾਈ ਦੇ ਰਹੇ ਹਨ।



ਆਈ.ਸੀ.ਐਸ. ਅਫਸਰਾਂ ਦੀ ਨਰਸਰੀ ਗੌਰਮਿੰਟ ਕਾਲਜ ਲਾਹੌਰ
ਜਿਥੋਂ ਸਿਰਦਾਰ ਕਪੂਰ ਸਿੰਘ ਨੇ ਉੱਚ ਵਿਦਿਆ ਪ੍ਰਾਪਤ ਕੀਤੀ ਸੀ।



ਸਹਿ ਸੰਪਾਦਕ ਸ: ਅਵਤਾਰ ਸਿੰਘ ਮਹਿਤਪੁਰੀ ਅਤੇ
ਮੁੱਖ ਸੰਪਾਦਕ ਸ. ਨਸੀਬ ਸਿੰਘ ਸੇਵਕ,
ਰਿਲੀਜ਼ ਸਮਾਰੋਹ 16.1.2010 ਸਮੇਂ
ਵਿਚਾਰ-ਵਟਾਂਦਰਾ ਕਰਦੇ ਹੋਏ



ਨਸੀਬ ਸਿੰਘ ਸੇਵਕ ਵਲੋਂ ਲਿਖੀ ਭਾਈ ਦਿੱਤ ਸਿੰਘ ਜੀ ਦੀ ਜੀਵਨੀ
ਪਲੇਠਾ ਅੰਕ ਰਿਲੀਜ਼ ਕਰਦੇ ਹੋਏ ਸੱਜੇ ਪਾਸੇ ਇੰਜ. ਸੁਰਿੰਦਰ ਸਿੰਘ ਜ. ਸਕੱਤਰ
ਗਿ:ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੋਸਾਇਟੀ (ਰਜਿ.)
ਮੁੱਖ ਦਫਤਰ ਚੰਡੀਗੜ੍ਹ

# ਸਹਿਯੋਗੀ ਸੱਜਣ



ਸ. ਕਰਤਿੰਦਰਪਾਲ ਸਿੰਘ
ਸਰਪੰਚ
ਕਨਵੀਨਰ (ਪੰਜਾਬ)



ਪ੍ਰਿੰ. ਖੁਸ਼ਹਾਲ ਸਿੰਘ
ਕਨਵੀਨਰ
(ਚੰਡੀਗੜ੍ਹ)



ਸ. ਜਸਪਾਲ ਸਿੰਘ
ਕਨਵੀਨਰ (ਫ.ਗ.ਸ.)



ਸ. ਜੋਧ ਸਿੰਘ
ਕੋ-ਕਨਵੀਨਰ
(ਪੰਜਾਬ)



ਸ. ਸਤਵੰਤ ਸਿੰਘ
ਪ੍ਰਚਾਰਕ ਸਕੱਤਰ



ਸ੍ਰੀ ਨੈਬ ਸਿੰਘ
ਫੋਟੋਗ੍ਰਾਫਰ
9417374619